


ਪ੍ਰੋ: ਗੁਰਦਿਆਲ ਸਿੰਘ ਫੁੱਲ
ਖਾਲਸਾ ਕਾਲਜ, ਅੰਮ੍ਰਿਤਸਰ

**ਕਸਤੂਰੀ ਲਾਲ ਐਂਡ ਸਨਜ਼**
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ




for Kasturi Lal & Sons

Proprietor.

**ਕਸਤੂਰੀ ਲਾਲ ਐਂਡ ਸਨਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਖੇਲਨਾਂ ਆਗਿਆ ਕੋਈ ਨਾ ਖੇਡੇ

ਇਹ ਨਾਟਕ ਪਹਿਲੀ ਵਾਰ ੧੫ ਜੁਲਾਈ ੧੯੫੪ ਨੂੰ ਖ਼ਾਲਸਾ ਕੰਨਿਆਂ ਵਿਦਿਆਲਾ ਕੈਰੋਂ ਵਲੋਂ ਬੜੀ ਸਫ਼ਲਤਾ ਨਾਲ ਖੇਡਿਆ ਗਿਆ। ਤੇ ਅਜ ਕਲ ਲਗ ਪਗ ਹਰ ਪਿੰਡ ਤੇ ਕਾਲਜ ਵਿਚ ਖੇਡਿਆ ਜਾ ਰਿਹਾ ਹੈ।

ਹੁਣ ਥਾਦੀਆਂ ਜ਼ਿਲਾ ਜਾਲੰਧਰ ਵਿਚ 10-11-58 ਨੂੰ ਪੰਜ ਹਜ਼ਾਰ ਦੀ ਹਾਜ਼ਰੀ ਵਿਚ ਖੇਡਿਆ।

# ਪ੍ਰੋ: ਗੁਰਦਿਆਲ ਸਿੰਘ ਫੁਲ

ਦੀਆਂ

ਹੋਰ ਲਿਖਤਾਂ

## ਪੂਰੇ ਨਾਟਕ

ਪਿਤਾ ਪਿਆਰ
ਕਾਲਜੀਏਟ
ਜੋੜੀ
ਸਾਥੀ
ਆਦਮੀ ਦੀ ਅਕਲ
ਅਜ ਕਲ
ਕਲਾ ਤੇ ਜ਼ਿੰਦਗੀ
ਧਰਤੀ ਦੀ ਜਾਈ
ਕਲਜੁਗਿ ਰਥਿ ਅਗਨ ਕਾ

## ਇਕਾਂਗੀ

ਹਉਕੇ
ਪੈਸਾ
ਕਣਕ ਦਾ ਬੋਹਲ
ਡੋਲਦੀ ਲਾਟ
ਜੀਵਨ ਹਲੂਣੇ
ਨਵੀਆਂ ਜੋਤਾਂ
ਰਾਤ ਕਟ ਗਈ
ਕਲਾ ਹਕ
ਚੜ੍ਹਾਵਾ

## ਗਲਪ

ਹੁਣ ਨਹੀਂ (ਕਹਾਣੀਆਂ)
ਲੀਰਾਂ (ਕਹਾਣੀਆਂ)
ਦਛਣਾ (ਕਹਾਣੀਆਂ)
ਰਾਜਿੰਦਰ ਮਾਸਟਰ (ਨਾਵਲ)
ਇਹ ਕੀ (ਕਹਾਣੀਆਂ)

## ਆਲੋਚਨਾ

ਸਾਹਿਤ ਦੇ ਮੁਖ ਰੂਪ
ਆਧੁਨਿਕ ਨਾਟਕ
ਨਾਵਲ ਕਲਾ
ਦੁਗਲ ਦੀ ਕਹਾਣੀ ਕਲਾ (ਪ੍ਰੈਸ ਵ

## ਜੀਵਨੀ

ਜੀਵਨ ਭਾਈ ਜੋਧ ਸਿੰਘ

## ਬਚਿਆਂ ਤੇ ਬਾਲਗਾਂ ਲਈ

ਸਚ ਦੀ ਜੈ (ਨਾਟਕ)
ਸਿਆਣਾ ਬਾਲਕ ,,
ਪਦਮਣੀ ,,
ਮੰਤਰ ,,
ਅੰਨ੍ਹੇਰ ਨਗਰੀ ,,
ਸਾਈਕਲ ,,
ਕਰਾਮਾਤ ਕਿਸ ਦੀ
ਰਲ ਮਿਲ ਜੋਤ ਜਗੇ
ਇਕ ਟੁਕੜੀ ਜਗ ਤੋਂ ਨਿਆਰੀ
ਜਾਗਿਆ ਪੰਜਾਬ
ਚਲ ਪਿੰਡ ਨੂੰ ਚਲੀਏ (ਇਨਾਮੀ)

# ਮੁਖ ਸ਼ਬਦ

ਨਾਟਕ ਇਕ ਪੁਰਾਣੀ ਕਲਾ ਹੈ। ਮਨੁਖੀ ਜੀਵਨ ਦੀ ਕਲਾਤਮਕ ਨਕਲ ਹੈ। ਚਲਦੇ ਜੀਵਨ ਦੀ ਅਚਲ ਕੀਤੀ ਹੋਈ ਪਰਭਾਵ-ਸ਼ਾਲੀ ਸੁਕਰਮਕ ਕਹਾਣੀ ਹੈ। ਇਹ ਕਈ ਕਲਾਂ ਦਾ ਐਸਾਂ ਕ੍ਰਿਸ਼ਮਾ ਹੈ, ਜੋ ਜੀਵਨ ਨੂੰ ਪਰਗਟਾਉਣ, ਜੀਵਨ ਨੂੰ ਗਰਮਾਉਣ ਤੇ ਕੀਲਣ ਦੀ ਸਭ ਤੋਂ ਵਧ ਸ਼ਕਤੀ ਰਖਦਾ ਹੈ। ਇਹ ਜੀਵਨ ਵਾਂਗ ਜੀਉਂਦਾ ਹੈ। ਇਹ ਮਨੁਖੀ ਜੀਵਨ ਦਾ ਅੰਗ ਹੈ। ਇਸ ਬਿਨਾਂ ਤੇ ਇਸ ਨੂੰ ਮਾਨਣ ਤੋਂ ਬਿਨਾਂ ਮਨੁਖੀ ਮਨ ਭੁਖਾ ਰਹਿੰਦਾ ਹੈ, ਕਿਉਂਕਿ ਮਨੁਖੀ ਜੀਵ ਇਕ ਨਾਟਕੀ ਜੀਵ ਹੈ। ਮਨੁਖ ਦਾ ਜਨਮ, ਮਰਨ, ਜੀਵਨ ਮੋੜ, ਮੇਲ, ਸੰਜੋਗ, ਮੌਤ ਸਭ ਨਾਟਕੀ ਹਨ। ਇਸੇ ਕਰ ਕੇ ਤਾਂ ਇਹ ਜੀਵਨ ਦੇ ਨਾਲ ਹੀ ਸਰੀਰਕ ਇਸ਼ਾਰਿਆਂ, ਅੱਖਾਂ ਦੇ ਭਾਵਾਂ, ਤੇ ਸਰੀਰ ਦੇ ਹੁਲਾਰਿਆਂ ਤੋਂ ਜਨਮਿਆ ਹੈ। ਇਸ ਨੂੰ ਮਾਰਨ ਦੇ ਬੜੇ ਯਤਨ ਹੋਏ, ਪਰ ਇਹ ਨਾ ਮਰਿਆ। ਇਹ ਉਹ ਜਾਦੂ ਹੈ, ਜੋ ਮਨੁਖ ਤੇ ਸਭ ਤੋਂ ਵਧ ਅਸਰ ਕਰਦਾ ਹੈ। ਇਹ ਉਹ ਵਾਰਤਕ, ਕਲਾਤਮਕ ਤੇ ਸਰੀਰਕ ਗੀਤ ਹੈ, ਜਿਹੜਾ ਰੋਮ ਰੋਮ ਲਰਜ਼ਾ ਦਿੰਦਾ ਹੈ। ਇਹ ਉਹ ਕਹਾਣੀ ਹੈ, ਜਿਹੜੀ ਜੀਉਂਦੀ ਹੈ। ਮਨੁਖ ਦੀ ਉਨਤੀ ਵਿਚ ਨਾਟਕ ਦਾ ਬੜਾ ਹੱਥ ਹੈ। ਜੋ ਇਲਾਜ ਡਾਕਟਰ ਨਾ ਕਰ ਸਕਿਆ, ਜੋ ਅਗਵਾਈ ਲੀਡਰ ਨਾ ਦੇ ਸਕਿਆ, ਜੋ ਸਲਾਹ ਪੰਡਤ ਨਾ ਦੇ ਸਕਿਆ, ਜੋ ਰਾਹ ਧਰਮ ਨਾ ਵਿਖਾ ਸਕਿਆ, ਜੋ ਜੁਗਤੀ ਵਿਗਿਆਨੀ ਨਾ ਪੇਸ਼ ਕਰ ਸਕਿਆ, ਜੋ ਤ੍ਰਿਪਤੀ ਪਦਾਰਥ ਨਾ ਕਰ ਸਕਿਆ, ਉਹ ਨਾਟਕ ਸਹਿਜੇ ਹੀ ਕਰ ਦਿੰਦਾ ਹੈ ਤੇ ਇਹ ਅਰਧ ਅਤ੍ਰਿਪਤ ਰੁਚੀਆਂ, ਆਸ਼ਾ ਤੇ ਨਿਰਾਸ਼ਾ ਤੋਂ ਉਪਜੀਆਂ ਜ਼ਹਿਰਾਂ ਦਾ, ਚਾਹਾਂ ਤੇ ਆਹਾਂ ਨੂੰ ਰੁਆ ਕੇ ਤੇ, ਹਸਾ ਕੇ ਨਾਸ਼ ਕਰ ਦਿੰਦਾ ਹੈ, ਜਿਸ ਨਾਲ ਮਨੁਖ ਦਾ ਸਰੀਰ ਤੇ ਆਤਮਾ ਅਰੋਗ ਤੇ ਸੁਧ ਹੋ ਜਾਂਦੇ ਹਨ। ਤਾਹੀਓਂ ਨਾਟਕ ਸਾਹਿਤ ਵੰਨਗੀਆਂ ਵਿਚੋਂ ਸ਼ਰੋਮਣੀ ਤੇ ਕਲਾਂ ਵਿਚੋਂ ਮਹਾਨ ਮੰਨਿਆ ਜਾਂਦਾ ਹੈ।

ਇਸ ਦੀ ਵਸਤੂ ਸਮੇਂ ਸਮੇਂ ਅਨੁਸਾਰ ਬਦਲਦੀ ਰਹਿੰਦੀ ਹੈ। ਸਮਾਜਕ

ਪਰੀਵਰਤਨ ਇਸ ਦੇ ਵਿਸ਼ੇ ਵਿਚ ਵੀ ਪਰੀਵਰਤਨ ਲਿਆਉਂਦਾ ਹੈ। ਵਸਤੂ ਦੇ ਬਦਲਣ ਨਾਲ ਇਸ ਦੇ ਰੂਪ, ਕਹਾਣੀ, ਗੋਂਦ, ਕਾਰਜ ਆਦਿ ਵਿਚ ਵੀ ਅੰਤਰ ਆਉਂਦਾ ਹੈ,ਪਰ ਇਹ ਅੰਤਰ ਐਨਾ ਨਹੀਂ ਹੁੰਦਾ, ਜਿੰਨਾ ਵਿਸ਼ੇ ਦਾ ਹੁੰਦਾ ਹੈ। ਪੰਜਾਬੀ ਪੂਰਾ ਨਾਟਕ ਅਜੇ ਪਹਿਲੇ ਪੜਾ ਤੇ ਹੀ ਖੜੋਤਾ ਹੈ। ਅਜੇ ਨਾਟਕ ਵਿਧਵਾ-ਵਿਆਹ ਤੇ ਮਨ-ਮਰਜ਼ੀ ਦੇ ਵਿਆਹ ਦੀ ਸਮਸਿਆ ਸੁਲਝਾਉਂਦਾ ਹੋਇਆ (ਨੰਦਾ) ਅਨਜੋੜ ਦੇ ਘਾਤਕ ਪਰਭਾਵ ਦਸਦਾ ਤੇ ਦੋਸ਼ ਲਭਦਾ ਹੋਇਆ (ਹਰਚਰਨ ਸਿੰਘ) ਕਲਾ ਦਾ ਉਦੇਸ਼, ਵਿਅੱਕਤੀ ਦੀ ਬਗ਼ਾਵਤ, ਸਮਾਜਵਾਦ ਦੀ ਲੋੜ (ਗਾਰਗੀ) ਬਿਆਨਦਾ ਹੋਇਆ, ਕਲਾ, ਲੋਚਾ ਤੇ ਨਗਨਵਾਦ ਦਾ ਸੰਬੰਧ, ਪਿਆਰ ਦੇ ਚੋਰ-ਬਜ਼ਾਰੀ' ਦੀ ਟੱਕਰ (ਸੇਖੋਂ) ਉਲੀਕਦਾ ਹੋਇਆ ਆਦਮੀ ਦੀ ਅਕਲ, ਅਜ ਕਲ ਬੇਈਮਾਨੀ ਤੇ ਅਫ਼ਸਰ ਨੂੰ ਕੁਰਾਹੇ ਪਾ ਕੇ ਉੱਲੂ ਸਿੱਧਾ ਕਰਨ ਦੇ ਘਾਤਕ ਢੰਗ ('ਫੁਲ') ਰੂਪਮਾਨ ਕਰਦਾ ਹੋਇਆ ਅਜ ਕਲ ਦੇ ਯਥਾਰਥਵਾਦ ਦੇ ਨੇੜੇ ਅਪੜ ਰਿਹਾ ਹੈ। ਰੰਗ-ਮੰਚ ਦੀ ਥੁੜ ਕਰਕੇ ਅਜੇ ਤੀਕ ਪੰਜਾਬੀ ਵਿਚ ਬਹੁਤ ਪਰਬਲ ਪੂਰਾ ਨਾਟਕ ਨਹੀਂ ਉਪਜ ਸਕਿਆ। ਕਿਸੇ ਵਿਚ ਕਹਾਣੀ ਪਤਲੀ ਹੈ, ਜਿਸ ਕਰ ਕੇ ਗੋਂਦ ਹਵਾਈ ਹੋ ਨਿਬੜਦੀ ਹੈ। ਕਿਸੇ ਵਿਚ ਸਿਧਾਂਤ ਹੀ ਕਲਰ ਵਾਂਗ ਫੈਲੇ ਹੋਏ ਹਨ ਤੇ ਕਈ ਅਤ ਦੀ ਸਾਧਾਰਨਤਾ ਤੇ ਅਨੋਖੇ-ਪਨ ਵਿਚ ਗੁਆਚੇ ਹੋਏ ਹਨ। ਕਈ ਵਿਅੱਕਤੀ-ਵਾਦ ਵਿਚ ਦਮ ਤੋੜ ਰਹੇ ਹਨ।

ਪਰ ਫੇਰ ਵੀ ਨਿਰਾਸ ਹੋਣ ਦੀ ਲੋੜ ਨਹੀਂ। ਪੂਰੇ ਨਾਟਕ ਦਾ ਭਵਿਖ ਸੇਖੋਂ ਦੇ ਵਾਰਤਾਲਾਪ, ਗਾਰਗੀ ਦੀ ਗੰਭੀਰਤਾ ਤੇ ਸਟੇਜ ਸੂਝ, ਹਰਚਰਨ ਸਿੰਘ ਦੀ ਸਾਧਾਰਨਤਾ ਤੇ ਨੰਦੇ ਦੀ ਰਸੀ ਹੋਈ ਕਹਾਣੀ ਨਾਲ ਜ਼ਰੂਰ ਨਿਖਰੇਗਾ।

ਆਜ਼ਾਦੀ ਮਿਲਣ ਨਾਲ ਸਾਡੀਆਂ ਦੱਬੀਆਂ ਰੁੱਚੀਆਂ ਜਾਗ ਪਈਆਂ ਹਨ। ਸਾਡੀ ਰੂਹ ਨਵਾਂ ਸਵਰਗ ਉਸਾਰਨ ਦੇ ਸੁਪਨੇ ਲੈਣ ਲਗੀ ਹੈ, ਜਿਸ ਨਾਲ ਕਈ ਅਨੋਖੀਆਂ ਤੇ ਅਜੀਬ ਸਮਸਿਆਵਾਂ ਉਪਜ ਪਈਆਂ ਹਨ। ਇਨ੍ਹਾਂ 'ਚੋਂ ਇਕ ਬੜੀ ਪਰਬਲ ਤੇ ਘਰੋਗੀ ਸਮਸਿਆ ਹੈ, ਬਿਰਧ ਆਦਮੀ ਦਾ ਗੁਜ਼ਾਰਾ, ਜਿਹੜੀ ਸਮਾਜਿਕ ਤੇ ਰਾਜਸਕ ਪ੍ਰਤੀਕੂਲਤਾ ਤੋਂ ਜਨਮੀ ਹੈ। ਆਰਥਕ ਸੰਕਟ ਪਰਬਲ ਹੋਣ ਕਰ ਕੇ ਤੇ ਰਜ ਕੇ ਅਨੰਦ-ਮਈ ਜੀਉਣ ਦਾ ਹਕ ਲੈਣ ਦੀ ਚਾਹ ਤੀਬਰ ਹੋਣ ਕਰ ਕੇ ਮਾਨਸਿਕ ਘੋਲ ਬਹੁਤ ਉਪਜ ਪਏ ਹਨ।

ਸਾਡੇ ਦੇਸ ਵਿਚ ਬਿਰਧ ਆਦਮੀ ਦੇ ਰੁਜ਼ਗਾਰ ਦਾ, ਬਾਹਰਲੇ ਦੇਸਾਂ ਵਾਂਗ ਯੋਗ ਪਰਬੰਧ ਨਹੀਂ, ਜੀਉਣ ਲਈ ਲੋੜੀਂਦੀ ਸਹਾਇਤਾ ਨਹੀਂ, ਜਿਸ ਕਰ ਕੇ ਬੁਢੇਪਾ ਘਰਾਂ ਵਿਚ ਰੁਲ ਰਿਹਾ ਹੈ। ਦੂਜਾ ਦੁਖਾਂਤ ਇਹ ਹੈ ਕਿ ਬਜ਼ੁਰਗ ਅਜੇ ਪੁਰਾਣੀਆਂ, ਤਰੱਕੀਆਂ ਹੋਈਆਂ ਰਸਮਾਂ ਦੀਆਂ ਜੰਜਰੀਲਾਂ 'ਚੋਂ ਸੁਤੰਤਰ ਨਹੀਂ ਹੋ ਸਕਿਆ ਤੇ ਅਜੇ ਵੀ ਅੰਨ੍ਹੀਆਂ ਸਮਾਜਕ ਕੀਲੀਆਂ ਦੇ ਇਸ਼ਾਰੇ ਤੇ ਧੰਨ ਦਾ ਚੂਨਾ ਕਰ ਰਿਹਾ ਹੈ, ਤੇ ਅਖੀਰ ਵਿਚ ਭੁੱਖਾ ਮਰ ਰਿਹਾ ਹੈ।

ਅਜੇ ਪੈਸੇ ਦੀ ਜਿਤ ਹੈ। ਇਸ ਲਈ ਪਿਆਰ, ਰਿਸ਼ਤਾ ਤੇ ਲਿਹਾਜ਼ ਨਹੀਂ ਸਤਿਕਾਰਿਆ ਜਾ ਰਿਹਾ—ਪੈਸਾ ਪੂਜਿਆ ਜਾ ਰਿਹਾ ਹੈ। ਜਿਸ ਬੁਢੇ ਕੋਲ ਪੈਸਾ ਹੈ, ਜਿਸ ਨੇ ਅਜੇ ਜ਼ਮੀਨ ਨਹੀਂ ਵੰਡੀ, ਜੇ ਵੰਡੀ ਹੈ ਤਾਂ ਆਪਣਾ ਹਿੱਸਾ ਵੀ ਰਖ ਲਿਆ ਹੈ, ਜਿਸ ਨੇ ਕੁਝ ਸੋਨਾ ਲੁਕੋ ਰਖਿਆ ਹੈ, ਕੁਝ ਪੈਸਾ ਦਬ ਰਖਿਆ ਜਾਂ ਸਰਕਾਰ ਵਲੋਂ ਸਹਾਇਤਾ ਪਰਾਪਤ ਕਰ ਲਈ ਹੈ, ਉਹ ਸਵੇਰੇ ਉਠ ਕੇ ਆਪਣੇ ਪੋਤਿਆਂ ਦੋਹਤਿਆਂ ਦੀ ਬਿਆਲੀ ਉਤੇ ਪੈਸਾ ਰਖ ਕੇ ਨੂੰਹ ਕੋਲੋਂ ਤਰ ਰੋਟੀ ਖਾ ਸਕਦਾ ਹੈ, ਮੁੰਡਿਆਂ ਕੋਲੋਂ ਲੱਤਾਂ ਘੁਟਾ ਸਕਦਾ ਹੈ। ਤੇ ਜਿਹੜਾ ਪਿਆਰ ਵਿਚ ਅੰਨ੍ਹਾ ਹੋ ਕੇ ਸਵਰਗੀ ਹੁਲਾਰੇ ਲੈਂਦਾ ਹੋਇਆ ਇਹ ਪਰਬੰਧ ਨਹੀਂ ਕਰ ਸਕਿਆ, ਉਸ ਨੂੰ ਟੁਕਰ ਕੁੱਤੇ ਵਾਂਗ ਮਿਲਦਾ ਹੈ, ਉਸ ਦੀ ਜੇਬ 'ਚੋਂ ਪੈਸੇ ਕੱਢੇ ਜਾਂਦੇ ਹਨ, ਉਸ ਦੀ ਜੁਆਨੀ ਨੂੰ ਨੌਲਿਆ ਜਾਂਦਾ ਹੈ। ਉਸ ਲਈ ਆਪਣੇ ਹੱਥੀਂ ਉਸਾਰਿਆ ਸਵਰਗ ਘੋਰ ਨਰਕ ਬਣ ਜਾਂਦਾ ਹੈ।

ਸਾਡੇ ਦੇਸ ਵਿਚ ਪੁਤਰ ਤੇ ਬਹੁਤ ਆਸ਼ਾ ਰਖੀਆਂ ਜਾਂਦੀਆਂ ਹਨ। ਪੁਤਰ ਨੂੰ ਬੁਢੇਪੇ ਦੀ ਡੰਗੋਰੀ ਸਮਝਿਆ ਜਾਂਦਾ ਹੈ, ਪਰ ਉਹ ਡੰਗੋਰੀ ਬੁਢੇ ਦੇ ਮੌਰਾਂ ਲਈ ਸੋਟੀ ਹੋ ਨਿਬੜਦੀ ਹੈ ਤੇ ਕੁਝ ਮੰਗਣ ਤੇ 'ਬਚਦੇ ਨਹੀਂ' ਦਾ ਉਤਰ ਮਿਲਦਾ ਹੈ।

ਮੈਂ ਪਿੰਡਾਂ ਦੇ ਹਰ ਘਰ, ਸ਼ਹਿਰ ਦੇ ਹਰ ਬਜ਼ਾਰ ਤੇ ਗੱਲੀ ਵਿਚ ਬਿਰਧ ਆਪਾ ਕੁਰਬਾਨ ਕਰਨ ਵਾਲੀਆਂ ਚਿਟੀਆਂ ਦੁਧ ਦੇਵਤਿਆਂ ਵਰਗੀਆਂ ਮੂਰਤਾਂ ਨੂੰ ਝਾੜੂ ਦਿੰਦਿਆਂ, ਰੇੜ੍ਹੀ ਲਾਉਂਦਿਆਂ, ਮੰਗਦਿਆਂ, ਨੂੰਹਾਂ ਦੀਆਂ ਝਾੜਾਂ ਖਾਂਦਿਆਂ, ਪਤਰਿਆਂ ਦੀਆਂ ਵਗਾਰਾਂ ਕਰਦਿਆਂ ਨੂੰ ਤਕਿਆ ਹੈ, ਜਿਸ ਝਾਕੀ ਨਾਲ ਮੈਂ ਤੜਪ ਉਠਿਆ ਹਾਂ। ਇਕ ਬਿਰਧ ਅੱਸੀ ਸਾਲ ਦੀ ਉਮਰ ਵਿਚ

ਸਾਡੀ ਮੰਜੀ ਠੋਕ ਰਿਹਾ ਸੀ। ਉਸ ਰੋਟੀ ਮੰਗੀ ਤੇ ਚੂਹੜਿਆਂ ਵਾਂਗ ਲੇਹਲੜੀਆਂ ਕਢੀਆਂ। ਮੈਂ ਕਿਹਾ, 'ਬਾਬਾ ਇਹ ਉਮਰ ਕੰਮ ਕਰਨ ਦੀ ਹੈ ? ਤੇਰਾ ਕੋਈ ਮੁੰਡਾ ਨਹੀਂ ?' ਉਸ ਦੀਆਂ ਭੁਬਾਂ ਨਿਕਲ ਗਈਆਂ—'ਮੈਂ ਸੈਂਟਰਲ ਵਰਕਸ਼ਾਪ ਵਿਚ ਫ਼ਿਟਰ ਸਾਂ। ਮੇਰਾ ਮੁੰਡਾ ਇਥੇ ਵਕੀਲ ਹੈ। ਮੇਰੇ ਚਾਰ ਮੁੰਡੇ ਹਨ, ਪਰ ਮੇਰੇ ਲਈ ਸਭ ਮੁਰਦੇ ਹਨ, ਮੁਰਦੇ।' ਮੈਂ ਹਸਪਤਾਲ ਵਿਚ ਕਈ ਬੁਢਿਆਂ ਨੂੰ ਮਿਲਿਆ ਤੇ ਪਤਾ ਲਗਾ ਕਿ ਉਨ੍ਹਾਂ ਦੀਆਂ ਸਾਰੀਆਂ ਬੀਮਾਰੀਆਂ ਦਾ ਕਾਰਨ, ਉਨ੍ਹਾਂ ਦੀ ਘਰਾਂ ਵਿਚ ਹੋ ਰਹੀ ਦੁਰਗਤੀ ਹੈ।

ਇਨ੍ਹਾਂ ਘਾਤਕ ਝਾਕੀਆਂ ਤੋਂ ਪਰਭਾਵਤ ਹੋ ਕੇ ਮੈਂ ਇਹ ਨਾਟਕ ਲਿਖਣ ਦਾ ਯਤਨ ਕੀਤਾ ਹੈ, ਕਿਉਂਕਿ ਮੈਨੂੰ ਹਾਰਾ ਸਿੰਘ ਵਰਗਿਆਂ ਦੀਆਂ ਲੱਖਾਂ ਰੂਹਾਂ ਤੜਫ਼ਦੀਆਂ ਦਿਸਦੀਆਂ ਹਨ। ਪਾਰਵਤੀ ਵਰਗੀਆਂ ਚੱਕੀ ਪੀਂਹਦੀਆਂ ਲੱਭੀਆਂ ਹਨ। ਇਹ ਨਾਟਕ ਮਾਂ ਦੇ ਪਿਆਰ ਦਾ ਦੁਖਾਂਤ ਹੈ ਪਿਤਾ ਦੇ ਮਲ੍ਹਾਰ ਦਾ ਜਨਾਜ਼ਾ ਹੈ।

ਇਹ ਪਦਾਰਥ ਦਾ ਜ਼ਮਾਨਾ ਹੈ,ਰਹੱਸ ਦਾ ਨਹੀਂ। ਇਥੇ ਅਜ ਸਰੀਰਕ ਪਿਆਰ ਦੀ ਜੈ ਹੈ, ਆਤਮਕ ਪਿਆਰ ਦੀ ਨਹੀਂ। ਅਜ ਸਾਡੇ ਵਿਚ ਤਿਆਗ ਨਹੀਂ ਰਿਹਾ। ਹਰ ਜ਼ਨਾਨੀ ਨੂੰ ਆਪਣੀ ਸੁੰਦਰਤਾ ਲਿਸ਼ਕਾਉਣ ਦਾ ਖਡੂਹਾ ਲਗਾ ਹੋਇਆ ਹੈ। ਹਰ ਆਦਮੀ ਕੁਚੱਜੀਆਂ ਭੈੜੀਆਂ ਵਾਦੀਆਂ ਨਾਲ ਜੁਆਨੀ ਨੂੰ ਅਟਕਾਉਣਾ ਚਾਹੁੰਦਾ ਹੈ। ਸੋਭਾ ਖ਼ਾਤਰ, ਨਕ ਰਖਣ ਖ਼ਾਤਰ ਮਾਪੇ ਕੁਰਾਹੇ ਪਏ ਹੋਏ ਹਨ ਤੇ ਮਰ ਰਹੇ ਹਨ। ਪਿਆਰ ਮਰ ਰਿਹਾ ਹੈ। ਸੋ ਮੈਂ ਇਹ ਦਸਣ ਦਾ ਯਤਨ ਕੀਤਾ ਹੈ ਕਿ ਨਿਰਾ ਭਾਵਕ ਪਿਆਰ ਕਾਫ਼ੀ ਨਹੀਂ, ਲਾਡ ਕਾਫ਼ੀ ਨਹੀਂ, ਪੈਸਾ ਜ਼ਰੂਰੀ ਹੈ। ਪੈਸੇ ਨਾਲ ਪਿਆਰ ਮਿਲ ਜਾਂਦਾ ਹੈ, ਸਤਿਕਾਰ ਵੀ ਮਿਲ ਜਾਂਦਾ ਹੈ।

ਸੋ ਮੈਂ ਇਕ ਸਰਬ-ਵਿਆਪਕ ਤੇ ਲੋੜੀਦੀ ਸਮਸਿਆ ਨੂੰ ਹੱਥ ਪਾਇਆ ਹੈ ਤੇ ਦਸਣ ਦਾ ਯਤਨ ਕੀਤਾ ਹੈ ਕਿ ਉਹ ਹੀ ਬੁਢਾ ਸੁਖੀ ਰਹਿ ਸਕੇਗਾ, ਜਿਹੜਾ ਆਪਣੇ ਬੁਢੇਪੇ ਲਈ ਕਿਵੇਂ ਨਾ ਕਿਵੇਂ ਪੈਸੇ ਦਾ ਪਰਬੰਧ ਕਰ ਸਕੇਗਾ। ਇਹ ਪਰਬੰਧ ਭਾਵੇਂ ਸਰਕਾਰ ਕਰੇ, ਭਾਵੇਂ ਉਸ ਦਾ ਮੁੰਡਾ ਤੇ ਚਾਹੇ ਉਹ ਆਪ ਕਰੇ।

ਮੁੰਡਾ ਕਰ ਨਹੀਂ ਸਕਦਾ। ਉਹ ਆਪਣੇ ਮਾਪੇ, ਭਾਵ ਜੜ੍ਹਾਂ ਨੂੰ ਆਪਣ ਅੰਗ ਨਹੀਂ ਸਮਝਦਾ, ਸਗੋਂ ਕਹਿੰਦਾ ਹੈ ਕਿ ਉਨ੍ਹਾਂ (ਮਾਪਿਆਂ) ਨੂੰ ਜਨਮ ਦੇ ਕੇ ਬਚਿਆਂ ਲਈ ਜਾਇਦਾਦ ਬਣਾ ਕੇ ਮਕਾਨ ਉਸਾਰ ਆਪ ਮੁਕ ਜਾਣਾ ਚਾਹੀਦਾ ਹੈ ਤੇ ਉਨ੍ਹਾਂ ਨੂੰ ਮੁਕਣ ਵਿਚ ਹੀ ਅਨੰਦ ਲੈਣਾ ਚਾਹੀਦਾ ਹੈ। ਸੋ ਜਾਂ ਸਰਕਾਰ ਪਰਬੰਧ ਕਰੇ ਜਾਂ ਬੁਢਾ ਆਪ। ਸਰਕਾਰ ਕਰੇਗੀ, ਪਰ ਉਸ ਨੂੰ ਇਉਂ ਕਰਦਿਆਂ ਕਾਫ਼ੀ ਚਿਰ ਲਗੇਗਾ। ਇਸ ਲਈ ਇਸ ਸਮਾਜ ਵਿਚ ਹਰ ਮਨੁੱਖ ਨੂੰ ਸਾਵਧਾਨ ਰਹਿਣਾ ਚਾਹੀਦਾ ਹੈ। ਕੀੜੀ ਵਾਂਗ ਆਪਣੇ ਬਰਸਾਤੀ ਦਿਨ (ਬੁਢੇਪੇ) ਲਈ ਕੁਝ ਬਚਾ ਕੇ ਰਖਣਾ ਚਾਹੀਦਾ ਹੈ। ਮੈਂ ਇਥੇ ਅਜ ਦੇ ਮੁੰਡਿਆਂ ਦੀਆਂ ਕਰਤੂਤਾਂ, ਨੂੰਹ ਦੀਆਂ ਚਲਾਕੀਆਂ, ਮੁੰਡਿਆਂ ਦੀਆਂ ਬੇਪਰਵਾਹੀਆਂ, ਮਾਪਿਆਂ ਦੀ ਅਤ ਦੀ ਕੁਰਬਾਨੀ, ਅੰਤਰਾਤਮਕ ਢੰਗ ਨਾਲ ਵਿਖਾਉਣ ਦਾ ਯਤਨ ਕੀਤਾ ਹੈ। ਮੈਂ ਪਾਤਰ ਵਧੇਰੇ ਪੇਂਡੂ ਰਖੇ ਹਨ।

ਸੋ 'ਬੈਂਕ' ਵਿਚ ਮੈਂ ਪਿਆਰ ਤੇ ਪਦਾਰਥ-ਪਿਆਰ ਦੇ ਘੋਲ ਦੀ ਵਿਆਖਿਆ ਕੀਤੀ ਹੈ। ਸਹੁਰਿਆਂ ਦੇ ਪਿਆਰ ਤੇ ਮਾਪਿਆਂ ਦੇ ਪਿਆਰ ਦੀ ਟੱਕਰ ਵਿਖਾਈ ਹੈ, ਜੜ੍ਹਾਂ ਤੇ ਫੁਲਾਂ ਦੇ ਜੀਵਨ-ਕਰਮ ਦਾ ਅੰਤਰ ਵਿਖਾਇਆ ਹੈ।

ਸਟੇਜ ਦੇ ਅਨਕੂਲ ਰਖਣ ਲਈ ਮੈਂ ਸਟੇਜ-ਸਮਗਰੀ ਬਹੁਤ ਸੌਖੀ ਤੇ ਸਰਲ ਰਖੀ ਹੈ।

ਖ਼ਾਲਸਾ ਕਾਲਜ, ਅੰਮ੍ਰਿਤਸਰ
੧੫ ਸਤੰਬਰ ੧੯੫੫

ਗੁਰਦਿਆਲ ਸਿੰਘ ਫੁਲ

ਸਾਡੀ ਮੰਜੀ ਠੋਕ ਰਿਹਾ ਸੀ। ਉਸ ਰੋਟੀ ਮੰਗੀ ਤੇ ਚੂਹੜਿਆਂ ਵਾਂਗ ਲੇਹਲੜੀਆਂ ਕਢੀਆਂ। ਮੈਂ ਕਿਹਾ, 'ਬਾਬਾ ਇਹ ਉਮਰ ਕੰਮ ਕਰਨ ਦੀ ਹੈ ? ਤੇਰਾ ਕੋਈ ਮੁੰਡਾ ਨਹੀਂ ?' ਉਸ ਦੀਆਂ ਭੁਬਾਂ ਨਿਕਲ ਗਈਆਂ—'ਮੈਂ ਸੈਂਟਰਲ ਵਰਕਸ਼ਾਪ ਵਿਚ ਫ਼ਿਟਰ ਸਾਂ। ਮੇਰਾ ਮੁੰਡਾ ਇਥੇ ਵਕੀਲ ਹੈ। ਮੇਰੇ ਚਾਰ ਮੁੰਡੇ ਹਨ, ਪਰ ਮੇਰੇ ਲਈ ਸਭ ਮੁਰਦੇ ਹਨ, ਮੁਰਦੇ।' ਮੈਂ ਹਸਪਤਾਲ ਵਿਚ ਕਈ ਬੁਢਿਆਂ ਨੂੰ ਮਿਲਿਆ ਤੇ ਪਤਾ ਲਗਾ ਕਿ ਉਨ੍ਹਾਂ ਦੀਆਂ ਸਾਰੀਆਂ ਬੀਮਾਰੀਆਂ ਦਾ ਕਾਰਨ, ਉਨ੍ਹਾਂ ਦੀ ਘਰਾਂ ਵਿਚ ਹੋ ਰਹੀ ਦੁਰਗਤੀ ਹੈ।

ਇਨ੍ਹਾਂ ਘਾਤਕ ਝਾਕੀਆਂ ਤੋਂ ਪਰਭਾਵਤ ਹੋ ਕੇ ਮੈਂ ਇਹ ਨਾਟਕ ਲਿਖਣ ਦਾ ਯਤਨ ਕੀਤਾ ਹੈ, ਕਿਉਂਕਿ ਮੈਨੂੰ ਹਾਰਾ ਸਿੰਘ ਵਰਗਿਆਂ ਦੀਆਂ ਲੱਖਾਂ ਰੂਹਾਂ ਤੜਫ਼ਦੀਆਂ ਦਿਸਦੀਆਂ ਹਨ। ਪਾਰਵਤੀ ਵਰਗੀਆਂ ਚੱਕੀ ਪੀਂਹਦੀਆਂ ਲੱਭੀਆਂ ਹਨ। ਇਹ ਨਾਟਕ ਮਾਂ ਦੇ ਪਿਆਰ ਦਾ ਦੁਖਾਂਤ ਹੈ ਪਿਤਾ ਦੇ ਮਲ੍ਹਾਰ ਦਾ ਜਨਾਜ਼ਾ ਹੈ।

ਇਹ ਪਦਾਰਥ ਦਾ ਜ਼ਮਾਨਾ ਹੈ,ਰਹੱਸ ਦਾ ਨਹੀਂ। ਇਥੇ ਅਜ ਸਰੀਰਕ ਪਿਆਰ ਦੀ ਜੈ ਹੈ, ਆਤਮਕ ਪਿਆਰ ਦੀ ਨਹੀਂ। ਅਜ ਸਾਡੇ ਵਿਚ ਤਿਆਗ ਨਹੀਂ ਰਿਹਾ। ਹਰ ਜ਼ਨਾਨੀ ਨੂੰ ਆਪਣੀ ਸੁੰਦਰਤਾ ਲਿਸ਼ਕਾਉਣ ਦਾ ਖੜੂਚਾ ਲਗਾ ਹੋਇਆ ਹੈ। ਹਰ ਆਦਮੀ ਕੁਚੱਜੀਆਂ ਭੈੜੀਆਂ ਵਾਦੀਆਂ ਨਾਲ ਜੁਆਨੀ ਨੂੰ ਅਟਕਾਉਣਾ ਚਾਹੁੰਦਾ ਹੈ। ਸੋਭਾ ਖ਼ਾਤਰ, ਨਕ ਰਖਣ ਖ਼ਾਤਰ ਮਾਪੇ ਕੁਰਾਹੇ ਪਏ ਹੋਏ ਹਨ ਤੇ ਮਰ ਰਹੇ ਹਨ। ਪਿਆਰ ਮਰ ਰਿਹਾ ਹੈ। ਸੋ ਮੈਂ ਇਹ ਦਸਣ ਦਾ ਯਤਨ ਕੀਤਾ ਹੈ ਕਿ ਨਿਰਾ ਭਾਵਕ ਪਿਆਰ ਕਾਫ਼ੀ ਨਹੀਂ, ਲਾਡ ਕਾਫ਼ੀ ਨਹੀਂ, ਪੈਸਾ ਜ਼ਰੂਰੀ ਹੈ। ਪੈਸੇ ਨਾਲ ਪਿਆਰ ਮਿਲ ਜਾਂਦਾ ਹੈ, ਸਤਿਕਾਰ ਵੀ ਮਿਲ ਜਾਂਦਾ ਹੈ।

ਸੋ ਮੈਂ ਇਕ ਸਰਬ-ਵਿਆਪਕ ਤੇ ਲੋੜੀਦੀ ਸਮਸਿਆ ਨੂੰ ਹੱਥ ਪਾਇਆ ਹੈ ਤੇ ਦਸਣ ਦਾ ਯਤਨ ਕੀਤਾ ਹੈ ਕਿ ਉਹ ਹੀ ਬੁਢਾ ਸੁਖੀ ਰਹਿ ਸਕੇਗਾ, ਜਿਹੜਾ ਆਪਣੇ ਬੁਢੇਪੇ ਲਈ ਕਿਵੇਂ ਨਾ ਕਿਵੇਂ ਪੈਸੇ ਦਾ ਪਰਬੰਧ ਕਰ ਸਕੇਗਾ। ਇਹ ਪਰਬੰਧ ਭਾਵੇਂ ਸਰਕਾਰ ਕਰੇ, ਭਾਵੇਂ ਉਸ ਦਾ ਮੁੰਡਾ ਤੇ ਚਾਹੇ ਉਹ ਆਪ ਕਰੇ।

ਮੁੰਡਾ ਕਰ ਨਹੀਂ ਸਕਦਾ। ਉਹ ਆਪਣੇ ਮਾਪੇ, ਭਾਵ ਜੜ੍ਹਾਂ ਨੂੰ ਆਪਣਾ ਅੰਗ ਨਹੀਂ ਸਮਝਦਾ, ਸਗੋਂ ਕਹਿੰਦਾ ਹੈ ਕਿ ਉਨ੍ਹਾਂ (ਮਾਪਿਆਂ) ਨੂੰ ਜਨਮ ਦੇ ਕੇ ਬਚਿਆਂ ਲਈ ਜਾਇਦਾਦ ਬਣਾ ਕੇ ਮਕਾਨ ਉਸਾਰ ਆਪ ਮੁਕ ਜਾਣਾ ਚਾਹੀਦਾ ਹੈ ਤੇ ਉਨ੍ਹਾਂ ਨੂੰ ਮੁਕਣ ਵਿਚ ਹੀ ਅਨੰਦ ਲੈਣਾ ਚਾਹੀਦਾ ਹੈ। ਸੋ ਜਾਂ ਸਰਕਾਰ ਪਰਬੰਧ ਕਰੇ ਜਾਂ ਬੁਢਾ ਆਪ। ਸਰਕਾਰ ਕਰੇਗੀ, ਪਰ ਉਸ ਨੂੰ ਇਉਂ ਕਰਦਿਆਂ ਕਾਫ਼ੀ ਚਿਰ ਲਗੇਗਾ। ਇਸ ਲਈ ਇਸ ਸਮਾਜ ਵਿਚ ਹਰ ਮਨੁੱਖ ਨੂੰ ਸਾਵਧਾਨ ਰਹਿਣਾ ਚਾਹੀਦਾ ਹੈ। ਕੀੜੀ ਵਾਂਗ ਆਪਣੇ ਬਰਸਾਤੀ ਦਿਨ (ਬੁਢੇਪੇ) ਲਈ ਕੁਝ ਬਚੱ ਕੇ ਰਖਣਾ ਚਾਹੀਦਾ ਹੈ। ਮੈਂ ਇਥੇ ਅਜ ਦੇ ਮੁੰਡਿਆਂ ਦੀਆਂ ਕਰਤੂਤਾਂ, ਨੂੰਹ ਦੀਆਂ ਚਲਾਕੀਆਂ, ਮੁੰਡਿਆਂ ਦੀਆਂ ਬੇਪਰਵਾਹੀਆਂ, ਮਾਪਿਆਂ ਦੀ ਅਤ ਦੀ ਕੁਰਬਾਨੀ, ਅੰਤਰਾਤਮਕ ਢੰਗ ਨਾਲ ਵਿਖਾਉਣ ਦਾ ਯਤਨ ਕੀਤਾ ਹੈ। ਮੈਂ ਪਾਤਰ ਵਧੇਰੇ ਪੇਂਡੂ ਰਖੇ ਹਨ।

ਸੋ 'ਬੈਂਕ' ਵਿਚ ਮੈਂ ਪਿਆਰ ਤੇ ਪਦਾਰਥ-ਪਿਆਰ ਦੇ ਘੋਲ ਦੀ ਵਿਆਖਿਆ ਕੀਤੀ ਹੈ। ਸਹੁਰਿਆਂ ਦੇ ਪਿਆਰ ਤੇ ਮਾਪਿਆਂ ਦੇ ਪਿਆਰ ਦੀ ਟੱਕਰ ਵਿਖਾਈ ਹੈ, ਜੜ੍ਹਾਂ ਤੇ ਫੁਲਾਂ ਦੇ ਜੀਵਨ-ਕਰਮ ਦਾ ਅੰਤਰ ਵਿਖਾਇਆ ਹੈ।

ਸਟੇਜ ਦੇ ਅਨਕੂਲ ਰਖਣ ਲਈ ਮੈਂ ਸਟੇਜ-ਸਮਗਰੀ ਬਹੁਤ ਸੌਖੀ ਤੇ ਸਰਲ ਰਖੀ ਹੈ।

ਖ਼ਾਲਸਾ ਕਾਲਜ, ਅੰਮ੍ਰਿਤਸਰ
੧੫ ਸਤੰਬਰ ੧੯੫੫

ਗੁਰਦਿਆਲ ਸਿੰਘ ਫੁਲ

## ਦੂਜੀ ਐਡੀਸ਼ਨ

ਅਜ ਮੈਂ 'ਬੈਂਕ' ਦੀ ਦੂਜੀ ਐਡੀਸ਼ਨ ਪੇਸ਼ ਕਰਨ ਲਗਾ ਪਾਠਕਾਂ ਦਾ, ਨਿਰਦੇਸ਼ਕਾਂ ਦਾ ਤੇ ਅਭੀਨੇਤਾਵਾਂ ਦਾ ਬੜਾ ਧੰਨਵਾਦੀ ਹਾਂ, ਜਿਨ੍ਹਾਂ ਨੇ ਇਸ ਨੂੰ ਥਾਂ ਥਾਂ ਖੇਡ ਕੇ ਜਨਤਾ ਤੀਕ ਅਪੜਾਇਆ ਹੈ,ਜੋ ਮੇਰਾ ਲਿਖਣ ਲਗਿਆਂ ਇਕ ਮਹਾਨ ਤਰਲਾ ਸੀ। ਮੈਂ ਆਪਣੇ ਨਿਕੇ ਜਿਹੇ ਯਤਨ ਨੂੰ ਸਫਲ ਸਮਝਦਾ ਹਾਂ ਕਿਉਂਕਿ ਇਹ ਲਗ ਪਗ ਹਰ ਵਡੇ ਪਿੰਡ ਵਿਚ ਖੇਡਿਆ ਗਿਆ ਹੈ।

ਇਸ ਦੇ ਲਿਖੇ ਜਾਣ ਦੀ ਕਹਾਣੀ ਵੀ ਅਜੀਬ ਹੈ।

੧੯੫੨ ਵਿਚ ਮੈਂ 'ਬੈਂਕ' ਇਕਾਂਗੀ ਲਿਖਿਆ ਜੋ 'ਕੱਣਕ ਦਾ ਬੋਲ੍ਹ' ਸੰਗਰਹਿ ਵਿਚ ਛਪਿਆ। ਜੁਲਾਈ ੧੯੫੩ ਨੂੰ ਖ਼ਾਲਸਾ ਹਾਈ ਕੰਨਿਆ ਵਿਦਿਆਲਾ ਸਕੂਲ ਕੈਰੋਂ ਨੇ ਮੇਰਾ ਕੱਣਕ ਦਾ ਬੋਲ੍ਹ ਇਕਾਂਗੀ ਖੇਡਿਆ। ਇਹ ਜ਼ਿਮੀਂਦਾਰਾਂ ਨਾਲ ਸੰਬੰਧਤ ਸੀ, ਇਸ ਲਈ ਪੇਂਡੂ ਜਨਤਾ ਨੇ ਬਹੁਤ ਸਲਾਹਿਆ। ਏਥੋਂ ਤੀਕ ਕਿ ਵਿਦਿਅਕ ਡਾਇਰੈਕਟਰ, ਜੋ ਉਸ ਸਮਾਗਮ ਦੀ ਪਰਧਾਨਗੀ ਕਰ ਰਹੇ ਸਨ, ਇਸ ਯਥਾਰਥੀ ਜੀਵਨ-ਝਾਕੀ ਨਾਲ ਗਦ ਗਦ ਹੋ ਗਏ ਤੇ ਸਕੂਲ ਦੇ ਕਰਮਚਾਰੀਆਂ ਨੂੰ ਵਧਾਈ ਦੇਂਦਿਆਂ ਕਹਿਣ ਲਗੇ, 'ਤੁਸੀਂ ਪੇਂਡੂ ਝਾਕੀ ਪੇਸ਼ ਕਰਨ ਵਾਲੇ ਇਸ ਲਿਖਾਰੀ ਦਾ ਹੀ ਨਾਟਕ ਖੇਡਿਆ ਕਰੋ।'

ਸੋ ਜੂਨ ੧੯੫੪ ਵਿਚ ਇਸ ਸਕੂਲ ਦੇ ਮੁਖ-ਅਧਿਆਪਕਾ ਮੇਰੇ ਕੋਲ ਆਏ ਤੇ ਮੇਰੇ ਕੋਲੋਂ ਕੋਈ ਪੂਰਾ ਨਾਟਕ ਮੰਗਣ ਲਗੇ। ਮੇਰੇ ਕੋਲ ਪੂਰਾ ਨਾਟਕ ਤਿਆਰ ਨਹੀਂ ਸੀ, ਮੈਂ ਨਾਂਹ ਕਰ ਦਿਤੀ। ਜਦ ਉਨ੍ਹਾਂ ਮੈਨੂੰ ਮਜਬੂਰ ਕੀਤਾ ਤਾਂ ਮੈਂ ਉਸ ਇਕਾਂਗੀ 'ਬੈਂਕ' ਦੇ ਪਹਿਲਾਂ ਦੋ ਹੋਰ ਅੰਕ ਤੇ ਇਕ ਝਾਕੀ ਪਾ ਕੇ ਇਹ ਪੂਰਾ ਨਾਟਕ 'ਬੈਂਕ' ਬਣਾ ਦਿਤਾ। ਪਹਿਲਾ ਇਕਾਂਗੀ ਬੈਂਕ ਇਸ ਪੂਰੇ ਨਾਟਕ ਦੇ ਤੀਜੇ ਅੰਕ ਦੀ ਦੂਜੀ ਅਖ਼ੀਰਲੀ ਝਾਕੀ ਹੈ।

ਹਰਚਰਨ ਸਿੰਘ ਨੇ 'ਨਵਾਂ ਚਾਨਣ' ਇਕਾਂਗੀ ਨੂੰ ਪਹਿਲਾ ਅੰਕ ਰਖ 'ਖੇਡਣ ਦੇ ਦਿਨ ਚਾਰ' ਪੂਰਾ ਨਾਟਕ ਲਿਖਿਆ ਤੇ ਸੇਖੋਂ ਨੇ 'ਚੋਰ ਬਜ਼ਾਰੀਏ'

ਇਕਾਂਗੀ ਨੂੰ ਪਹਿਲਾ ਅੰਕ ਰਖ 'ਨਾਰਕੀ' ਪੂਰਾ ਨਾਟਕ ਬਣਾ ਦਿਤਾ।

ਇਹ ਨਾਟਕ ਛਪਣ ਤੋਂ ਪਹਿਲਾਂ ੧੫—੭—੫੪ ਨੂੰ ਕੈਰੋਂ ਕੰਨਿਆਂ ਵਿਦਿਆਲਾ ਵਿਚ ਖੇਡਿਆ ਗਿਆ। ਸਮਾਂ ਦਿਨ ਦਾ ਸੀ, ਪਰ ਫੇਰ ਵੀ ਦਰਸ਼ਕ ਏਨੇ ਕੀਲੇ ਹੋਏ ਸਨ, ਜਿਵੇਂ ਉਹ ਸੁਨ ਹੋ ਚੁਕੇ ਸਨ।

ਜਦ ਨਾਟਕ ਖ਼ਤਮ ਹੋਇਆ,ਮੈਂ ਬਾਹਰ ਨਿਕਲਿਆ। ਬੇਗਿਣਤ ਚਿਟੀ ਦਾਹੜੀ ਵਾਲਿਆਂ ਬਜ਼ੁਰਗਾਂ ਨੇ ਮੇਰੇ ਦੁਆਲੇ ਘੇਰਾ ਪਾਇਆ ਤੇ ਕਈ ਮੇਰੇ ਗਲ ਲਗ ਕੇ ਤੇ ਰੋ ਰੋ ਕੇ ਕਹਿਣ ਲਗੇ—'ਕਾਕਾ ਇਹ ਮੇਰੀ ਹਡ-ਬੀਤੀ ਕਿਸ ਦਸ ਦਿਤੀ ਤੈਨੂੰ?'

ਇਨ੍ਹਾਂ ਦਰਸ਼ਕਾਂ ਤੇ ਬਜ਼ੁਰਗਾਂ ਨੇ ਮੈਨੂੰ ਨਿਸਚਾ ਕਰਾ ਦਿਤਾ ਕਿ ਮੈਂ ਘਰੇਗੀ ਦੁਖਾਂਤ ਦੀ ਸ਼ੁਧ ਝਾਕੀ ਪੇਸ਼ ਕਰਨ ਵਿਚ ਸਫਲ ਹੋਇਆ ਹਾਂ।

ਮੈਂ ਆਪਣੇ ਦਰਸ਼ਕਾਂ ਤੇ ਉਨ੍ਹਾਂ ਸਾਧਾਰਨ ਲੋਕਾਂ ਦਾ ਦਿਲੀ ਧੰਨਵਾਦੀ ਹਾਂ ਜਿਨ੍ਹਾਂ ਨੇ ਮੇਰੀ ਨਾਟਕੀ ਕਲਾ ਨੂੰ ਮਾਣਿਆ ਤੇ ਜਿਨ੍ਹਾਂ ਨੇ ਮੇਰੇ ਨਾਟਕਾਂ ਵਿਚ ਆਪਣੇ ਜੀਵਨ-ਭਾਵਾਂ ਨਾਲ ਨਾਟਕੀ ਸਿਰਜਨਾਤਮਕਤਾ ਲਿਆਂਦੀ।

ਖ਼ਾਲਸਾ ਕਾਲਜ, ਅੰਮ੍ਰਿਤਸਰ
੪—੮—੫੭

ਗੁਰਦਿਆਲ ਸਿੰਘ ਫੁਲ

## ਤੀਜੀ ਐਡੀਸ਼ਨ

ਬੈਂਕ ਨੂੰ, ਜਿਹੜਾ ਅਜ ਥਾਂ ਥਾਂ ਖੇਡਿਆ ਜਾ ਰਿਹਾ ਹੈ, ਤੇ ਜਿਹੜਾ ਜੀਵਨ ਦੀ ਇਕ ਖਾਸ ਤੇ ਘਾਤਕ ਸਮਸਿਆ ਦਾ ਵਿਸ਼ਲੇਸ਼ਨ ਕਰਦਾ ਹੈ, ਮੈਂ ਲਿਖਤੀ ਰੂਪ ਵਿਚ ਲਿਆਉਣੋਂ ਝਿਜਕਦਾ ਸਾਂ, ਭਾਵੇਂ ਇਹ ਕੈਰੋਂ ਸਕੂਲ ਦੀਆਂ ਕੁੜੀਆਂ ਵਲੋਂ ਬਹੁਤ ਹੀ ਸਫਲਤਾ ਨਾਲ ਕਾਫ਼ੀ ਵਡੀ ਗਿਣਤੀ ਅਗੇ ਖੇਡਿਆ ਵੀ ਜਾ ਚੁੱਕਾ ਸੀ ਪਰ ਕਿਉਂਕਿ ਮੈਂ ਸਮਝਦਾ ਸਾਂ ਕਿ ਇਸ ਵਿਚਲਾ ਯਥਾਰਥਕ ਜੀਵਨ 'ਚੋਂ ਉਸਰਿਆ ਹੋਇਆ ਘੋਰ ਦੁਖਾਂਤਕ ਪਰਭਾਵ ਪਾਠਕਾਂ ਤੇ ਦਰਸ਼ਕਾਂ ਤੋਂ ਸ਼ਾਇਦ ਸਹਾਰਿਆ ਨਾ ਜਾ ਸਕੇ।

ਪਰ ਡਾਕਟਰ ਮੋਹਨ ਸਿੰਘ ਜੀ ਦੀਵਾਨਾ ਨੇ ਮਲੋਮਲੀ ਇਸਦਾ ਖਰੜਾ ਮੇਰੇ

ਕੋਲੋਂ ਲੈ ਕੇ ਪੜ੍ਹਿਆ ਤੇ ਮੈਨੂੰ ਇਸ ਨਾਟਕ ਦੇ ਵਿਸ਼ੇ ਦੀ ਨਾਟਕੀ ਪਰਗਟਾ ਦੀ ਤੇ ਹਾਰਾ ਸਿੰਘ ਦੇ ਜੀਵਨ ਘੋਲ ਦੀ ਸਮਾਜਕ ਮਹੱਤਤਾ ਦਸ ਕੇ ਇਸ ਨੂੰ ਛਪਾਉਣ ਦੀ ਪਰੇਰਨਾ ਦਿਤੀ ਤੇ ਆਪ ਹੀ ਛਪਣ ਲਈ ਦੇ ਦਿਤਾ। ਸੋ ਮੈਂ ਡਾਕਟਰ ਸਾਹਿਬ ਦੇ, ਇਸ ਨਾਟਕ ਦੀ ਨਾਟਕੀ, ਸਾਹਿਤਕ ਤੇ ਸਮਾਜਕ ਮਹੱਤਤਾ ਦਰਸਾ ਕੇ ਇਸ ਨੂੰ ਕਿਤਾਬੀ ਰੂਪ ਵਿਚ ਲਿਆਉਣ ਵਾਲੇ ਸਾਹਿਤਕ ਪਰਉਪਕਾਰ ਦਾ ਮੈਂ ਬਹੁਤ ਰਿਣੀ ਹਾਂ।

ਮੈਂ ਸਰਦਾਰ ਤਾਰਾ ਸਿੰਘ ਦਾ ਵੀ ਬਹੁਤ ਧੰਨਵਾਦੀ ਹਾਂ, ਜਿਨ੍ਹਾਂ ਨੇ ਹਾਰਾ ਸਿੰਘ ਪਾਤਰ ਦੀ ਸਾਰੀ ਉਸਾਰੀ, ਸਾਰਾ ਜੀਵਨ ਚਰਿਤਰ ਤੇ ਮਾਨਸਿਕ ਉਦਗਾਰਾਂ ਆਦਿ ਨੂੰ ਆਪਣੇ ਨਿਜੀ ਜੀਵਨ ਅਭਿਆਸ, ਆਪਣੇ ਨਿਜੀ ਜੀਵਨ ਪ੍ਰਤੀਕਰਮ, ਆਪਣੇ ਨਿਜੀ ਦ੍ਰਿਸ਼ਟੀ ਕੋਣ ਨਾਲ ਪਰਖ ਕੇ ਹਾਰਾ ਸਿੰਘ ਨੂੰ ਬੈਂਕ ਦਾ ਵਿਸ਼ਲੇਸ਼ਨ ਕਰਨ ਵਾਲਾ, ਆਰਥਕ ਲੋੜ ਤੇ ਪੁਤਰ ਪਿਆਰ ਦੀ ਟੱਕਰ ਵਿਖਾਉਣ ਵਾਲਾ ਜੀਉਂਦਾ ਜਾਗਦਾ ਸ਼ਕਤੀ ਸ਼ਾਲੀ ਪਾਤਰ ਬਣਾਉਣ ਵਿਚ ਸਹਾਇਤਾ ਕੀਤੀ ਹੈ।

ਮੈਂ ਇਸ ਐਡੀਸ਼ਨ ਵਿਚ ਦੂਜੇ ਨਾਟ ਦੀ ਪਹਿਲੀ ਝਾਕੀ ਦੀ ਨਿਕੀ ਜਿਹੀ ਰੰਗ ਮੰਚੀ ਔਖਿਆਈ ਨੂੰ ਵੀ ਠੀਕ ਕਰ ਦਿਤਾ ਹੈ।

ਮੈਂ ਥਾਂਦੀਆ (ਜ਼ਿਲਾ ਜਲੰਧਰ) ਦੀ ਨਾਟਕ ਕਲੱਬ ਦਾ ਵੀ ਬੜਾ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਨਾਟਕ ਨੂੰ ਆਪਣੀ ਕਲੱਬ ਦੀ ਜਿੰਦ ਜਾਨ ਬਣਾ ਕੇ ਥਾਂ ਥਾਂ ਖੇਡਣ ਦਾ ਕਲਾਤਮਕ ਉਦਮ ਅਰੰਭਿਆ ਹੋਇਆ ਹੈ।

ਰੰਗ ਮੰਚ ਤੇ ਇਸ ਦੀ ਸਫਲਤਾ ਤੇ ਇਸ ਨਾਟਕ ਦਾ ਹੋਇਆ ਸਤਿਕਾਰ ਵੇਖ ਕੇ ਮੈਂ ਇਸ ਨੂੰ 'ਹਿੰਦੀ' ਤੇ 'ਉਰਦੂ' ਰੂਪ ਵਿਚ ਵੀ ਪੇਸ਼ ਕਰ ਰਿਹਾ ਹਾਂ। ਮੈਂ ਇਹ ਆਸ ਕਰਦਾ ਹਾਂ ਕਿ ਇਹ ਰੂਪ ਵੀ ਇਉਂ ਹੀ ਸਤਿਕਾਰੇ ਜਾਣਗੇ।

ਖ਼ਾਲਸਾ ਕਾਲਜ, ਅੰਮ੍ਰਿਤਸਰ
੧੯ ਫਰਵਰੀ ੧੯੫੯ } ਗੁਰਦਿਆਲ ਸਿੰਘ ਫੁਲ

# ਪਾਤਰ

ਮਰਦ—

| | | |
|---|---|---|
| ਹਾਰਾ ਸਿੰਘ | ... | ਵਰਕਸ਼ਾਪ ਦਾ ਫਿਟਰ |
| ਕਰਤਾਰ ਸਿੰਘ | ... | ਉਹਦਾ ਵਡਾ ਮੁੰਡਾ |
| ਕੁਲਤਾਰ | ... | ਕਰਤਾਰ ਦਾ ਮਿੱਤਰ |
| ਡਾਕਟਰ | | |
| ਕਕੂ (ਪਿਆਰਾ ਸਿੰਘ) | ... | ਹਾਰਾ ਸਿੰਘ ਦਾ ਛੋਟਾ ਮੁੰਡਾ |
| ਦੋ ਆਦਮੀ ਤੇ ਰਿਕਸ਼ੇ ਵਾਲਾ | | |
| ਹਕੀਮ, ਮੁੰਡੂ ਝਿਊਰ ਦਾ ਮੁੰਡਾ | | |

ਇਸਤਰੀਆਂ—

| | | |
|---|---|---|
| ਪਾਰਵਤੀ | ... | ਹਾਰਾ ਸਿੰਘ ਦੀ ਪਤਨੀ |
| ਪ੍ਰੀਤੋ | ... | ਹਾਰਾ ਸਿੰਘ ਦੀ ਲੜਕੀ |
| ਹਰਜੀਤ ਕੌਰ | ... | ਹਾਰਾ ਸਿੰਘ ਦੀ ਨੂੰਹ |
| ਮਾਇਆ | ... | ਹਾਰਾ ਸਿੰਘ ਦੀ ਭੈਣ |
| ਹਰ ਕੌਰ | ... | ਗੁਆਂਢਣ |

## ਨਾਟ ਪਹਿਲਾ

ਪਿੰਡ ਬੁਲੀਨਾ, ਹਾਰਾ ਸਿੰਘ ਦਾ ਘਰ ।

## ਨਾਟ ਦੂਜਾ

ਪਹਿਲੀ ਝਾਕੀ : ਲੁਧਿਆਣੇ ਕਾਲਜ ਦਾ ਇਕ ਹੋਸਟਲ।
ਦੂਜੀ ਝਾਕੀ : ਹਾਰਾ ਸਿੰਘ ਦਾ ਘਰ, ਪਿੰਡ ਬੁਲੀਨਾ।

## ਨਾਟ ਤੀਜਾ

ਪਹਿਲੀ ਝਾਕੀ : ਕਰਤਾਰ ਸਿੰਘ ਦਾ ਘਰ, ਗੋਕਲ ਨਗਰ ਜਲੰਧਰ।
ਦੂਜੀ ਝਾਕੀ : ਕਰਤਾਰ ਸਿੰਘ ਦਾ ਘਰ, ਗੋਕਲ ਨਗਰ ਜਲੰਧਰ।

# ਨਾਟ ਪਹਿਲਾ

## ਪਿੰਡ ਬੁਲੀਨਾ

ਇਕ ਸਾਫ਼ ਸੁਥਰੇ ਘਰ ਦਾ ਵਿਹੜਾ ਹੈ। ਪਿਛੇ ਵਰਾਂਡਾ ਹੈ ਤੇ ਵਰਾਂਡੇ ਦੀਆਂ ਡਾਟਾਂ ਵਿਖਾਈ ਦਿੰਦੀਆਂ ਹਨ। ਡਾਟ ਵਿਚੋਂ ਦਲਾਨ ਦਾ ਬੂਹਾ ਵੀ ਵਿਖਾਈ ਦਿੰਦਾ ਹੈ। ਵਿਹੜੇ ਦੇ ਸਜੇ ਪਾਸੇ ਦੋ ਮੰਜੇ ਖੜੇ ਹਨ। ਇਕ ਪੁਰਾਣੀ ਜਿਹੀ ਕੁਰਸੀ ਪਈ ਹੋਈ ਹੈ। ਪਾਰਵਤੀ, ਜਿਸ ਨੇ ਸਾਦਾ ਪਹਿਰਾਵਾ ਪਾਇਆ ਹੋਇਆ ਹੈ ਚਰਖਾ ਕਤਦੀ ਹੈ। ਉਸ ਦੇ ਹੱਥ ਸੋਨੇ ਦੀ ਇਕ ਚੂੜੀ ਹੈ। ਕੋਲ ਪ੍ਰੀਤੋ ਸ਼ੋਖ਼ ਕਪੜੇ ਪਾਈ ਫੁਲਕਾਰੀ ਕੱਢ ਰਹੀ ਹੈ; ਉਸ ਦੇ ਹੱਥੀਂ ਕੱਚ ਦੀਆਂ ਚੂੜੀਆਂ ਹਨ।

ਪ੍ਰੀਤੋ—(ਸੂਈ ਵਿਚ ਪਟ ਦੀ ਤਾਰ ਪਾਉਂਦੀ ਹੋਈ) ਮਾਂ, ਮੈਥੋਂ ਅਹਿ ਬੂਟੀ ਠੀਕ ਨਹੀਂ ਪੈਂਦੀ। ਰਤਾ ਦਸ ਦੇਹ।

ਪਾਰਵਤੀ–ਕਈ ਵਾਰੀ ਦਸਿਆ ਖੌਰਿਆ ਕੀ ਹੋਇਆ ਹੋਇਆ ਤੇਰੀ ਬੁਧੀ ਨੂੰ। ਉਰੇ ਕਰ । ਤੇਰੇ ਵਰਗੀਆਂ ਤਾਂ ਕਾਢਵੇਂ ਕਢਦੀਆਂ ਨੇ।

(ਪ੍ਰੀਤੋ ਫੁਲਕਾਰੀ ਪਾਰਵਤੀ ਦੇ ਅਗੇ ਕਰਦੀ ਹੈ ਤੇ ਉਹ ਬੂਟੀ ਪਾਉਣੀ ਦਸਦੀ ਹੈ।)

ਪ੍ਰੀਤੋ–ਮਾਂ, ਮੈਂ ਵੀ ਬਥੇਰੇ ਕਢ ਲਿਆ ਕਰਾਂਗੀ ਕਾਢਵੇਂ, ਵਡੀ ਹੋ ਕੇ। ਅਜੇ ਨਿਆਣੀ ਆਂ ।

ਪਾਰਵਤੀ–ਅਜੇ ਨਿਆਣੀ ਏਂ, ਵਧ ਕੇ ਕੋਠੇ ਨੂੰ ਚਲੀ ਏਂ !

ਪ੍ਰੀਤੋ–ਮਾਂ ! ਸਾਹਾ ਸੁਧਾਹ, ਫੇਰ ਵੇਖ, ਮੈਂ ਕਿਵੇਂ ਦਿਨ ਰਾਤ ਇਕ ਕਰਦੀ ਆਂ ਭਾਬੀ ਦਾ ਕਾਢਵਾਂ ਕਢਣ ਲਈ।

ਪਾਰਵਤੀ–ਤੂੰ ਤੇ ਗੱਲਾਂ ਦੀ ਪਸੇਰੀ ਏਂ, ਕਰਦੀ ਕਰਾਉਂਦੀ ਕੁਝ ਨਹੀਂ, ਗਲੀਂ ਹੀ ਘਰ ਪੂਰਾ ਕਰਦੀ ਏਂ ।

ਪ੍ਰੀਤੋ–ਸਾਹਾ ਸੁਧਾਹ ਫੇਰ ਪਤਾ ਲਗੂ।

ਪਾਰਵਤੀ–ਅੱਛਾ ਉਦੋਂ ਵੀ ਵੇਖ ਲਵਾਂਗੇ ਤੈਨੂੰ।

ਪ੍ਰੀਤੋ–(ਗਾਉਂਦੀ )

ਪੈਸਾ ਪੈਸਾ ਜੋੜ ਕੇ ਮੈਂ ਕਰਾਂ ਵੀਰ ਦਾ ਵਿਆਹ।
ਰਾਜੇ ਬੇਟੜੀ ਦੇ ਦਿਤੀ ਲੈ ਆਏ ਡੋਲੀ ਪਾ।
ਵੀਰਾ ਪਿਛਾਂ ਹੋ ਪਿਛਾਂ ਹੋ ਵੇਖਾਂ ਤੇਰੀ ਨਾਰ।
ਭੈਣ ਨਾਰ ਦਾ ਕੀ ਵੇਖਣਾ ਪਤਲੀ ਜੇਹੀ ਮੁਟਿਆਰ।
ਵੀਰਾ ਕਿੰਨੀਆਂ ਖਾਂਦੀ ਆ ਰੋਟੀਆਂ ਕਿੰਨੀ ਪੀਂਦੀ ਦਾਲ।
ਭੈਣ ਚੱਪਾ ਖਾਂਦੀ ਰੋਟੀਆਂ ਕੜਛੀ ਪੀਂਦੀ ਦਾਲ।

ਪਾਰਵਤੀ–ਅਜੇ ਕਾਕਾ ਸ਼ਹਿਰੋਂ ਨਹੀਂ ਮੁੜਿਆ। ਖੌਰਿਆ ਕੀ ਹੋ ਗਿਆ ! ਉਹ ਤਾਂ ਕਹਿੰਦਾ ਸੀ, ਮੈਂ ਹੁਣੇ ਮੁੜ ਆਉਣੈ !

ਪ੍ਰੀਤੋ–ਆ ਜਾਂਦਾ ਮਾਂ, ਫਿਕਰ ਦੀ ਕਿਹੜੀ ਗੱਲ ਏ ?

(ਹਰ ਕੌਰ ਆਉਂਦੀ ਹੈ।)

ਹਰ ਕੌਰ–ਕੀ ਬਣਦਾ ਬੇਬੇ ?

ਪਾਰਵਤੀ–ਬਣਨਾ ਬਣਾਉਣਾ ਕੀ ਏ, ਚਰਖਾ ਡਾਹਿਆ ਰਤਾ।

ਹਰ ਕੌਰ–ਕੁੜੀ ਨੂੰ ਤਾਂ ਵਿਆਹ ਦਾ ਬੜਾ ਚਾਅ ਏ, ਹਰ ਵੇਲੇ ਵੀਰਾਂ ਦੀਆਂ ਘੋੜੀਆਂ ਹੀ ਗਾਉਂਦੀ ਰਹਿੰਦੀ ਏ।

ਪ੍ਰੀਤੋ–ਵੀਰ ਦੀਆਂ ਘੋੜੀਆਂ ਨਹੀਂ ਗਾਉਣੀਆਂ ਤੇ ਹੋਰ ਕਿਸ ਦੀਆਂ ਗਾਉਣੀਆਂ।

ਪਾਰਵਤੀ–ਬੇਬੇ ਵੀਰ ਸਾਕ ਵੀ ਤਾਂ ਅੰਮ੍ਰਿਤ ਵਰਗਾ ਮਿੱਠੈ। ਵੀਰ ਦਾ ਨਾਂ ਲੈਂਦਿਆਂ ਹੀ ਭੈਣ ਦਾ ਤਨ ਮਨ ਖਿੜ ਜਾਂਦੈ। ਭੈਣ ਦੇ ਦੁਖਾਂ ਵਿਚ ਸਹਾਈ ਵੀ ਤਾਂ ਵੀਰ ਹੀ ਹੁੰਦੈ, ਹੋਰ ਤਾਂ ਕੋਈ ਲਾਗੇ ਨਹੀਂ ਢੁਕਦਾ।

ਹਰ ਕੌਰ–ਸੱਤ ਆ ਬੇਬੇ।

ਪਾਰਵਤੀ–ਤਦੇ ਤਾਂ ਭੈਣ ਵੀਰ ਨੂੰ ਉਡੀਕਦੀ ਏ। ਉਹਨੂੰ ਯਾਦ ਕਰਦੀ ਏ, ਜਿਵੇਂ 'ਵੀਰਾ ਤੈਨੂੰ ਯਾਦ ਕਰਾਂ ਜਦ ਚਰਖੇ ਵਲ ਵੇਖਾਂ।' ਜਦ ਵੀਰ ਬਿਨਾਂ ਮਿਲੇ ਲੰਘ ਜਾਵੇ ਤਾਂ ਉਸ ਦਾ ਦਿਲ ਟੁਟ ਜਾਂਦੈ, ਉਹ ਕੁਰਲਾ ਉਠਦੀ ਏ–

'ਮਾਸੀ ਦਾ ਪੁਤ ਭਰਾ ਲਗਦਾ ਕੋਲ ਦੀ ਲੰਘ ਗਿਆ,
ਜੇ ਹੁੰਦਾ ਵੀਰ ਆਪਣਾ ਨਦੀਆਂ ਚੀਰ ਮਿਲੇ।'

ਕਿੰਨਾ ਮਾਣ ਏ ਆਪਣੇ ਵੀਰ ਤੇ !

ਹਰ ਕੌਰ–ਤਦੇ ਸੱਸਾਂ ਵੀ ਬਹੁਤਾ ਵੀਰਾਂ ਦਾ ਈ ਮਿਹਣਾ ਦਿੰਦੀਆਂ ਨੇ–
'ਬਹੁਤੇ ਭਰਾਵਾਂ ਵਾਲੀਏ ਤੈਨੂੰ ਲੈਣ ਕੋਈ ਨਹੀਂ ਆਇਆ।'

ਪਾਰਵਤੀ–ਧੀਆਂ ਵਸਦੀਆਂ ਵੀ ਭਰਾਵਾਂ ਦੇ ਜ਼ੋਰ ਤੇ ਨੇ। ਉਹ ਆਪਣੇ ਦੁਖ ਵੀ ਭਰਾਵਾਂ ਨੂੰ ਦਸਦੀਆਂ ਨੇ–

ਇਕ ਨਾ ਦੱਸੀਂ ਕਾਵਾਂ ਮੇਰੜੀ ਮਾਂ ਨੂੰ,
ਰੋਊਗੀ ਰੰਗਲਾ ਪੀਹੜਾ ਛੋੜ ਕੇ ਮੈਂ ਵਾਰੀ।
ਇਕ ਨਾ ਦੱਸੀਂ ਕਾਵਾਂ ਮੇਰੜੇ ਪਿਉ ਨੂੰ,

ਰੋਊਗਾ ਹਲ ਪੰਜਾਲੀ ਛੋੜ ਕੇ ਮੈਂ ਵਾਰੀ ।
ਦੱਸੀਂ ਵੇ ਦੱਸੀਂ ਕਾਵਾਂ ਮੇਰੜੇ ਵੀਰ ਨੂੰ,
ਆਊਗਾ ਨੀਲਾ ਘੋੜਾ ਪੀੜ ਕੇ ਮੈਂ ਵਾਰੀ ।

ਕਿੰਨਾ ਸਿਦਕ ਆ ਆਪਣੇ ਵੀਰ ਤੇ !

ਪ੍ਰੀਤੋ–ਚਾਚੀ, ਵੀਰ ਬਿਨਾਂ ਭੈਣ ਤਾਂ ਸੁਕੇ ਪੱਤੇ ਵਾਂਗ ਕੁਮਲਾ ਜਾਂਦੀ ਏ ।

ਹਰ ਕੌਰ–ਠੀਕ ਆ ਬੱਚੀ ।

ਪਾਰਵਤੀ–ਤਦੇ ਤਾਂ ਕੁੜੀ ਆਪਣੀ ਸੱਸ ਨਾਲ ਲੜਨ ਨੂੰ ਤਿਆਰ ਹੋ ਜਾਂਦੀ ਏ, ਜਦ ਉਹ ਉਸ ਦੇ ਵੀਰ ਦੀ ਆਓ ਭਗਤ ਨਹੀਂ ਕਰਦੀ–

'ਸੱਸੇ ਤੇਰੀ ਮੱਝ ਮਰ ਜਾਏ,
ਮੇਰੇ ਵੀਰ ਨੇ ਫੋਕਾ ਪਾਣੀ ਪੀਤਾ ।'

ਹਰ ਕੌਰ–ਇਹ ਪਿਆਰ ਭਰਜਾਈਆਂ ਦੇ ਆਉਣ ਨਾਲ ਫਿੱਕਾ ਪੈ ਜਾਂਦੈ ।

ਪਾਰਵਤੀ–ਭੈਣ ਵਲੋਂ ਤਾਂ ਕੋਈ ਫਰਕ ਨਹੀਂ ਪੈਂਦਾ । ਉਹ ਭਰਾ, ਭਰਾ ਦੀ ਵਹੁਟੀ ਤੇ ਉਸ ਦੇ ਬੱਚਿਆਂ ਦੀ ਸਦਾ ਸੁਖ ਮੰਗਦੀ ਰਹਿੰਦੀ ਏ :

'ਚੰਦ ਚੜ੍ਹਿਆ ਬਾਬਲ ਦੇ ਵਿਹੜੇ,
ਵੀਰ ਘਰ ਪੁੱਤ ਜੰਮਿਆਂ ।'

ਹਰ ਕੌਰ–ਠੀਕ ਏ ਕੁੜੀ ਸਦਾ ਬਾਬਲ ਦੇ ਵਿਹੜੇ ਦੀ ਸੁਖ ਮੰਗਦੀ ਏ । ਬੇਬੇ ਗੱਲਾਂ ਗੱਲਾਂ ਵਿਚ ਚੇਤਾ ਈ ਨਹੀਂ ਰਿਹਾ, ਮੈਂ ਤਾਂ ਚਿੱਠੀ ਪੜ੍ਹਾਉਣ ਆਈ ਸੀ । ਕਿਥੇ ਆ ਕਾਕਾ ?

ਪਾਰਵਤੀ–ਸ਼ਹਿਰ ਗਿਆ ਸੀ, ਪਰ ਅਜੇ ਤੀਕ ਮੁੜਿਆ ਈ ਨਹੀਂ ਸਗੋਂ ਚਿੰਤਾ ਹੋ ਗਈ ਏ ।

ਹਰ ਕੌਰ–ਚਿੰਤਾ ਕਾਹਦੀ, ਗਏ ਬੰਦੇ ਨੂੰ ਘੜੀ ਪਲ ਲਗ ਈ ਜਾਂਦੈ ।

ਪਾਰਵਤੀ-ਠੀਕ ਆ, ਪਰ ਰਤਾ ਵੇਲਾ ਕੁਵੇਲਾ ਹੋ ਜਾਵੇ ਤਾਂ ਮੇਰੇ

ਦਿਲ ਨੂੰ ਹੌਲ ਪੈਣ ਲਗ ਪੈਂਦੇ। ਮੈਂ ਅਧਮੋਈ ਜੇਹੀ ਹੋ ਜਾਂਦੀ ਹਾਂ।

ਹਰ ਕੌਰ—ਠੀਕ ਆ ਆਂਦਰਾਂ ਜੋ ਹੋਈਆਂ।

ਪਾਰਵਤੀ—ਤੈਨੂੰ ਪਤਾ ਈ ਐ ਨਾ, ਕਿਵੇਂ ਮੈਂ ਇਸ ਨੂੰ ਵਖਤਾਂ ਨਾਲ ਪਾਲਿਆ ਏ। ਕਿਵੇਂ ਇਸ ਨੂੰ ਸੋਕਾ ਹੋ ਗਿਆ ਸੀ ਤੇ ਮੈਂ ਵੈਦਾਂ, ਹਕੀਮਾਂ ਤੇ ਫਕੀਰਾਂ ਕੋਲ ਲਈ ਫਿਰਦੀ ਰਹੀ। ਕਿਵੇਂ ਧਾਗੇ ਤਵੀਤ ਕਰਾਉਂਦੀ ਰਹੀ। ਵਰਤ ਰਖਦੀ ਰਹੀ, ਅਰਦਾਸਾਂ ਕਰਦੀ ਰਹੀ, ਮੜ੍ਹੀਆਂ ਤੇ ਨੱਕ ਰਗੜਦੀ ਰਹੀ, ਸੁਖਾਂ ਸੁਖਦੀ ਰਹੀ। ਉਹ ਆਪ ਅੰਮ੍ਰਿਤਸਰ ਸੀ। ਮੈਂ ਇਕੱਲੀ ਬਿਪਤਾ ਭੋਗਦੀ ਰਹੀ।

ਹਰ ਕੌਰ—ਬੇਬੇ ਪਰਮਾਤਮਾ ਦਾ ਫੇਰ ਵੀ ਸੌ ਸੌ ਸ਼ੁਕਰ ਏ, ਜਿਸ ਨੇ ਤੇਰੀ ਝੋਲੀ ਖੈਰ ਪਾ ਦਿਤਾ ਤੇ ਸੇਵਾ ਮੋੜ ਦਿਤੀ।

ਪਾਰਵਤੀ—ਤੂੰ ਜਾਣਦੀ ਹੈਂ ਨਾ ਕਿਵੇਂ ਮੈਂ ਇਸ ਦੀ ਬੀਮਾਰੀ ਲਈ ਘਰ ਕੁਰੰਡ ਮਾਰਿਆ ਤੇ ਸਾਰਾ ਗਹਿਣਾ ਗੱਠਾ ਸਰਾਫਾਂ ਦੇ ਪਾ ਕੇ ਹਕੀਮਾਂ ਦਾ ਘਰ ਭਰ ਦਿਤਾ!

ਹਰ ਕੌਰ—ਕੋਈ ਗੱਲ ਨਹੀਂ, ਤਕੜੇ ਹੋ ਕੇ ਬਥੇਰੇ ਕਰਾ ਦੇਣਗੇ ਤੈਨੂੰ ਗਹਿਣੇ।

ਪਾਰਵਤੀ—ਇਹ ਜੀਉਂਦੇ ਜਾਗਦੇ ਰਹਿਣ, ਰੱਬ ਇਨ੍ਹਾਂ ਨੂੰ ਤੱਤੀ ਵਾ ਨਾ ਲਾਵੇ। ਇਨ੍ਹਾਂ ਦੇ ਦਰਸ਼ਨ ਹੀ ਗਹਿਣੇ ਨੇ।

(ਪਾਰਵਤੀ ਢਲਦੇ ਪਰਛਾਵੇਂ ਵਲ ਵੇਖਦੀ ਹੈ, ਸੂਰਜ ਵਲ ਝਾਤੀ ਮਾਰਦੀ ਹੈ।)

ਪਾਰਵਤੀ—(ਉਦਾਸ ਹੋ ਕੇ) ਐਨਾ ਚਿਰ ਕਿਥੇ ਲਾ ਦਿਤਾ ਓਸ?

ਪ੍ਰੀਤੋ—ਮਾਂ, ਤੂੰ ਤਾਂ ਐਵੇਂ ਕਾਹਲੀ ਪੈ ਜਾਂਦੀ ਏਂ।

ਹਰ ਕੌਰ—ਸੁਖ ਨਾਲ ਹੁਣ ਕਿਹੜੀ ਜਮਾਤ ਵਿਚ ਪੜ੍ਹਦੈ?

ਪ੍ਰੀਤੋ—ਦਸਵੀਂ ਦਾ ਇਮਤਿਹਾਨ ਦਿਤਾ ਹੋਇਆ ਏ, ਅਜ ਕਲ੍ਹ ਨਤੀਜਾ

ਨਿਕਲਣ ਵਾਲਾ ਏ।

ਹਰ ਕੌਰ–ਬੇਬੇ ! ਤਾਂ ਤੇ ਵੱਡਾ ਅਫਸਰ ਬਣੇਗਾ।

ਪ੍ਰੀਤੋ–ਚਾਚੀ ! ਉਹ ਤਾਂ ਕਹਿੰਦਾ, ਮੈਂ ਨੌਕਰੀ ਈ ਨਹੀਂ ਕਰਨੀ।

ਹਰ ਕੌਰ–ਹੋਰ ਕੀ ਕਰਨਾ ?

ਪ੍ਰੀਤੋ–ਕਹਿੰਦਾ ਵਪਾਰ ਕਰਨਾ ਏਂ।

ਹਰ ਕੌਰ–ਬਾਣੀਆਂ ਬਣ ਕੇ ਬਹੁਤ ਪੈਸਾ ਇਕੱਠਾ ਕਰਨ ਦੀ ਸਲਾਹ ਹੋਣੀ ਸੂ !

ਪਾਰਵਤੀ–ਮੌਜ ਕਰੇ, ਜੋ ਮਰਜ਼ੀ ਕਰੇ।

ਹਰ ਕੌਰ–(ਫੁਲਕਾਰੀ ਨੂੰ ਹੱਥ ਲਾ ਕੇ) ਕੁੜੇ ਦਾਜ ਬਣਾਉਂਦੀ ਏਂ ?

ਪਾਰਵਤੀ–ਦਾਜ ਨਹੀਂ, ਮੁੰਡੇ ਦੇ ਵਿਆਹ ਦੀ ਕਰਦੇ ਆਂ ਤਿਆਰੀ ਬਿਆਰੀ।

ਹਰ ਕੌਰ–ਕਦ ਦਾ ਸਾਹਾ ?

ਪਾਰਵਤੀ–ਅਜੇ ਪੱਕਾ ਫੈਸਲਾ ਨਹੀਂ ਹੋਇਆ।

ਹਰ ਕੌਰ–ਕਿਉਂ ?

ਪਾਰਵਤੀ–ਮੁੰਡਾ ਮੰਨਦਾ ਨਹੀਂ, ਸਾਨੂੰ ਚਾਅ ਆਉਂਦਾ।

ਪ੍ਰੀਤੋ–ਮਾਂ ਨੂੰ ਨੂੰਹ ਦੀਆਂ ਪੱਕੀਆਂ ਖਾਣ ਦਾ ਬਹੁਤ ਚਾਅ ਏ। ਸਾਡੀਆਂ ਪੱਕੀਆਂ ਤਾਂ ਮਾਂ ਅਜ ਕਲ ਪਸੰਦ ਈ ਨਹੀਂ ਕਰਦੀ। ਨੂੰਹ ਭਾਵੇਂ.........।

ਪਾਰਵਤੀ–(ਟੁਟ ਕੇ) ਮੇਰੀ ਨੂੰਹ ਕਿਤੇ ਲੰਡੀ ਬੁਚੀ ਹੋਣੀ ਏ !

ਹਰ ਕੌਰ–ਕਿਥੇ ਮੰਗਿਆ ਹੋਇਆ ਸੁਖ ਨਾਲ ?

ਪਾਰਵਤੀ–ਜੰਡੂ ਸਿੰਘੇ।

ਹਰ ਕੌਰ–ਹੱਛਾ, ਕਿਹਦੇ ਘਰ ?

ਪਾਰਵਤੀ–ਹੌਲਦਾਰ ਰਾਮ ਸਿੰਘ ਦੇ ਘਰ।

ਹਰ ਕੌਰ–ਉਹ ਤਾਂ ਬਹੁਤ ਵਡਾ ਘਰ ਏ, ਦਿਤ ਦਾਜ ਨਾਲ ਘਰ ਭਰ ਜਾਊ।

ਪਾਰਵਤੀ–ਸਾਨੂੰ ਦਿਤ ਦਾਜ ਦੀ ਲੋੜ ਨਹੀਂ, ਸਾਨੂੰ ਤਾਂ ਲਛਮੀ ਦੀ ਲੋੜ ਏ।

ਪ੍ਰੀਤੋ–ਮਾਂ, ਮੈਂ ਤਾਂ ਵੀਰ ਦੀ ਵਹੁਟੀ ਵੇਖੀ ਵੀ ਹੋਈ ਏ।

ਪਾਰਵਤੀ–ਤੂੰ ਕਿਥੇ ਵੇਖ ਲਈ ?

ਪ੍ਰੀਤੋ–ਪਿਛਲੇ ਹਫ਼ਤੇ ਮਸਿਆ ਦੇ ਮੇਲੇ ਜੰਡੂ ਸਿੰਘ ਦੀਆਂ ਕੁੜੀਆਂ ਇਕ ਕੁੜੀ ਨੂੰ ਮਖੌਲ ਕਰਦੀਆਂ ਸਨ।

ਪਾਰਵਤੀ–ਅੱਛਾ, ਕੀ ਕਹਿੰਦੀਆਂ ਸਨ ?

ਪ੍ਰੀਤੋ–ਕਹਿੰਦੀਆਂ ਸਨ, ਪਾੜ੍ਹੇ ਕਰਤਾਰ ਸਿੰਘ ਦੀ ਮੰਗੇਤਰ ਦੀ ਮਜਾਜ ਤਾਂ ਵੇਖੋ।

ਪਾਰਵਤੀ–ਤੂੰ ਅੱਗੇ ਨਾ ਦਸਿਆ ?

ਪ੍ਰੀਤੋ–ਦਸਣ ਦਸਣ ਕਰਦੀ ਰਹੀ, ਪਰ ਕੰਮ ਵਿਚ ਚੇਤਾ ਹੀ ਭੁਲ ਗਿਆ। ਮਾਂ, ਉਹ ਤਾਂ ਹੈ ਵੀ ਨਿਰਾ ਈ ਪਟੋਲਾ।

ਹਰ ਕੌਰ–ਅੱਛਾ !

ਪ੍ਰੀਤੋ–ਚਾਚੀ ! ਲੰਮੀ, ਪਤਲੀ ਤੇ ਗੁਲਾਬ ਦੇ ਫੁਲ ਵਰਗੀ।

ਹਰ ਕੌਰ–(ਪਾਰਵਤੀ ਵਲ) ਤਾਂ ਤੇ ਤੂੰ ਬੜੀ ਬਖਤਾਵਰ ਏਂ। (ਰਤਾ ਕੁ ਅਟਕ ਕੇ) ਸੁਣਾ ਫੇਰ ਚਿੱਠੀ ਨਹੀਂ ਆਈ ਕਦੀ ਭਾਈ ਦੀ ?

ਪਾਰਵਤੀ–ਆਉਣ ਵਾਲੀ ਆ ਅਜ ਕਲ।

ਪ੍ਰੀਤੋ–ਐਤਕੀਂ ਤਾਂ ਪੈਸੇ ਵੀ ਨਹੀਂ ਆਏ ਅਜੇ ਤੀਕ।

ਹਰ ਕੌਰ–ਕਿਉਂ ?

ਪ੍ਰੀਤੋ–ਪਤਾ ਨਹੀਂ। ਚਾਚੀ, ਅਗੇ ਤਾਂ ਦਸ ਤਰੀਕ ਤੀਕ ਆ ਜਾਇਆ ਕਰਦੇ ਸਨ ਤੇ ਐਤਕੀਂ ਸ਼ਾਇਦ ਪੰਦਰਾਂ ਹੋ ਗਈ ਏ। ਮਾਂ ਪੰਦਰਾਂ ਈ ਹੈ ਨਾ ਅੱਜ ?

ਪਾਰਵਤੀ–ਪੰਦਰਾਂ ਹੀ ਕਹਿੰਦਾ ਸੀ ਕਾਕਾ ਸਵੇਰੇ। (ਉਦਾਸ ਹੋ ਕੇ) ਕਾਕਾ ਐਨਾ ਚਿਰ ਕਿੱਥੇ ਰਿਹਾ ?

ਹਰ ਕੌਰ–ਖੇਡਣ ਲਗ ਗਿਆ ਹੋਣੈ ਕਿਤੇ।

ਪਾਰਵਤੀ—ਉਹ ਆਮ ਅਫਰਊ ਮੁੰਡਿਆਂ ਵਾਂਗ ਰਾਹ ਵਿਚ ਨਹੀਂ ਖੇਡਦਾ ਹੁੰਦਾ। ਘਰੋਂ ਆ ਕੇ ਜਾਇਆ ਕਰਦੈ ਖੇਡਣ।

ਹਰ ਕੌਰ—ਤਾਂ ਤੇ ਬੜਾ ਸਿਆਣਾ!

ਪਾਰਵਤੀ—ਪ੍ਰੀਤੋ! ਜਾ ਤਾਂ ਬਾਹਮਣਾਂ ਦੇ ਮੁੰਡੇ ਤੋਂ ਪਤਾ ਕਰ, ਉਹ ਆ ਗਿਆ ਕਿ ਨਹੀਂ? ਦੋਵੇਂ ਇਕੱਠੇ ਹੀ ਗਏ ਸਨ।

(ਪ੍ਰੀਤੋ ਜਾਂਦੀ ਹੈ।)

ਹਰ ਕੌਰ—ਭਾਈ ਕਦੀ ਛੁਟੀ ਨਹੀਂ ਆਇਆ?

ਪਾਰਵਤੀ—ਵਰਕਸ਼ਾਪ ਵਾਲਿਆਂ ਦੀ ਤਾਂ ਸਦਾ ਈ ਸੁਕਦੀ ਰਹਿੰਦੀ ਏ। ਉਨ੍ਹਾਂ ਛੁਟੀ ਕੀ ਆਉਣਾ ਹੋਇਆ। ਕਿਤੇ ਸਾਲ ਵਿਚ ਇਕ ਵਾਰੀ ਇਕ ਦੋ ਦਿਨ ਆਉਂਦੇ ਨੇ।

ਹਰ ਕੌਰ—ਅੱਛਾ!

ਪਾਰਵਤੀ—ਉਨ੍ਹਾਂ ਨੂੰ ਤਾਂ ਚਿੱਠੀ ਪਾਉਣ ਦਾ ਵੀ ਵਿਹਲ ਨਹੀਂ ਮਿਲਦਾ।

ਹਰ ਕੌਰ—ਫੇਰ ਤੂੰ ਉਥੇ ਚਲੀ ਜਾਹ।

ਪਾਰਵਤੀ—ਭੈਣ, ਰਿਜਕ ਪਰਦੇਸ ਹੋਇਆ। ਮੈਂ ਮਗਰ ਕਿਧਰ ਜਾਵਾਂ।

ਹਰ ਕੌਰ—ਉਨ੍ਹਾਂ ਨੂੰ ਕੁਆਰਟਰ ਨਹੀਂ ਮਿਲਦੇ?

ਪਾਰਵਤੀ—ਕੁਆਰਟਰ ਤਾਂ ਮਿਲਿਆ ਹੋਇਆ ਏ।

ਹਰ ਕੌਰ—ਫੇਰ ਕੀ ਆ, ਚਲੀ ਜਾਹ।

ਪਾਰਵਤੀ—ਕਬੀਲਦਾਰਾਂ ਦਾ ਘਰ ਛੱਡ ਕੇ ਸਰਦੈ।

ਹਰ ਕੌਰ—ਕਬੀਲਦਾਰੀ ਨੂੰ ਵੀ ਨਾਲ ਲੈ ਜਾਹ।

ਪਾਰਵਤੀ—ਸ਼ਹਿਰਾਂ ਦੇ ਤਾਂ ਖਰਚ ਈ ਨਈਂ ਮਾਣ। ਪਿੰਡ ਤਾਂ ਰੁਖੀ ਮਿਸੀ ਖਾ ਕੇ ਈ ਗੁਜਾਰਾ ਹੋ ਜਾਂਦੈ, ਸ਼ਹਿਰੀਂ ਥੋੜੀ ਸਰਦਾ ਇਉਂ, ਜਿਥੇ ਹਰ ਚੀਜ਼ ਅੱਗ ਦੇ ਭਾਅ ਏ। ਮੈਨੂੰ ਤਾਂ ਸਗੋਂ ਚਾਅ ਈ ਰਿਹਾ ਕਿ ਅਸੀਂ ਵੀ ਇਕੱਠੇ ਰਹੀਏ।

ਹਰ ਕੌਰ—(ਮਖ਼ੌਲ ਨਾਲ) ਬੇਬੇ, ਹੁਣ ਚਲੀ ਜਾਹ। ਅਜੇ ਡੁਲ੍ਹੇ ਬੇਰਾਂ ਦਾ

ਕੀ ਗਿਆ। ਘਰ ਤੇਰਾ ਮੈਂ ਸਾਂਭ ਲਊਂ।

ਪਾਰਵਤੀ—ਹੁਣ ਗੋਡੇ ਗੋਡੇ ਕਬੀਲਦਾਰ ਹੁੰਦੇ ਹੋਏ, ਮੈਂ ਧੌਲੇ ਝਾਟੇ ਉਥੇ ਜਾਂਦੀ ਹੁਣ ਚੰਗੀ ਲਗਦੀ ਆਂ।

ਹਰ ਕੌਰ—ਜਾਣ ਨੂੰ ਜੀ ਵੀ ਕਰਦਾ ਤੇ ਧੌਲੇ ਝਾਟੇ ਦਾ ਵੀ ਡਰ ਆਉਂਦੈ। ਧੌਲਾ ਝਾਟਾ ਕੀ ਕਹਿੰਦੈ। ਤੂੰ ਕਦੀ ਛਾਉਣੀ ਨਹੀਂ ਗਈ?

ਪਾਰਵਤੀ—ਕਈ ਵਾਰੀ ਗਈ ਹਾਂ।

ਹਰ ਕੌਰ—ਤੂੰ ਕਦੀ ਧੌਲੇ ਝਾਟੇ ਵਾਲੀਆਂ, ਜਾਲੀ ਦੀ ਚੁੰਨੀ ਲੈ ਕੇ ਖਸਮਾਂ ਨਾਲ ਮੋਢੇ ਨਾਲ ਮੋਢਾ ਜੋੜ ਕੇ ਸੈਰ ਕਰਦੀਆਂ ਨਹੀਂ ਤਕੀਆਂ? (ਹਰ ਕੌਰ ਆਪਣਾ ਲੀੜਾ ਲਾਹ ਕੇ ਆਪਣੇ ਗਲ ਵਿਚ ਪਾ ਕੇ ਉਨ੍ਹਾਂ ਦੀ ਨਕਲ ਲਾ ਕੇ ਦਸਦੀ ਹੈ।) ਮੈਂ ਪੁਛਦੀ ਹਾਂ, ਜੇ ਉਨ੍ਹਾਂ ਨੂੰ ਸੰਗ ਨਹੀਂ ਆਉਂਦੀ ਤਾਂ ਤੈਨੂੰ ਕਿਵੇਂ ਆਊਗੀ?

ਪਾਰਵਤੀ—ਉਹ ਸ਼ਹਿਰਨਾਂ ਹੋਈਆਂ।

ਹਰ ਕੌਰ—ਤੈਨੂੰ ਡਰ ਕਾਹਦਾ? ਉਹ ਤਾਂ ਆਪ ਸਾਰੀਆਂ ਇਕੋ ਗਾਰੇ ਵਿਚ ਲਿਬੜੀਆਂ ਹੋਈਆਂ ਹੁੰਦੀਆਂ। ਉਨ੍ਹਾਂ ਨੇ ਕਿਸੇ ਨੂੰ ਕੀ ਕਹਿਣਾ।

ਪਾਰਵਤੀ—ਕੁੜੇ ਉਹ ਤਾਂ ਪੜ੍ਹੀਆਂ ਲਿਖੀਆਂ ਹੋਈਆਂ ਤੇ ਅਸੀਂ ਹੋਈਆਂ ਗੋਹਾ ਕੂੜਾ ਪਾਸ।

ਹਰ ਕੌਰ—ਪੜ੍ਹੀ ਹੋਈ ਬਣਨਾ ਕਿਹੜਾ ਔਖਾ। ਤੂੰ ਵੀ ਚੁੰਨੀ ਗਲ ਵਿਚ ਪਾ ਲਈਂ। ਜੁਤੀ ਦੀ ਅੱਡੀ ਹੇਠਾਂ ਲੱਕੜ ਦੇ ਡਕਰੇ ਲੁਆ ਲਈਂ ਤੇ ਮੂੰਹ ਤੇ ਗੇਰੂ ਮਲ ਲਈਂ। ਪੜ੍ਹੀ ਹੋਈ ਬਣ ਜਾਵੇਂਗੀ। ਜੇ ਬਹੁਤਾ ਹੀ ਰੋਹਬ ਪਾਉਣਾ ਹੋਇਆ ਤਾਂ ਹੱਥ ਵਿਚ ਬਟੂਆ ਫੜ ਲਈਂ।

ਪਾਰਵਤੀ—ਉਨ੍ਹਾਂ ਤਾਂ ਬਟੂਏ ਵਿਚ ਨੋਟ ਪਾਉਣੇ ਹੁੰਦੇ ਨੇ, ਅਸੀਂ ਕੀ ਪਾਉਣਾ, ਕਾਣੀ ਕੌਡੀ ਜਾਂ ਅਟੇਰਨ।

ਹਰ ਕੌਰ–ਹੁੰਦਾ ਉਨ੍ਹਾਂ ਕੋਲ ਵੀ ਕੁਝ ਨਹੀਂ। ਉਹ ਵੀ ਖਾਲੀ ਡੱਫਾਂ ਵਜਾਉਣ ਵਾਲੀਆਂ ਹੁੰਦੀਆਂ। ਤੂੰ ਵੀ ਚਾਰ ਪੈਸੇ ਪਾ ਲਈਂ, ਕਿਹੜਾ ਕਿਸੇ ਫਰੋਲ ਕੇ ਵੇਖਣਾ। ਬੇਬੇ! ਉਨ੍ਹਾਂ ਦੇ ਤਾਂ ਸਾਰੇ ਗਹਿਣੇ ਵੀ ਝੂਠੇ ਹੁੰਦੇ ਨੇ।

ਪਾਰਵਤੀ–ਹੈਂ! ਝੂਠੇ।

ਹਰ ਕੌਰ–ਨਿਰਾ ਪਿੱਤਲ।

ਪਾਰਵਤੀ–ਅੱਛਾ! ਤੂੰ ਇਹੋ ਜੇਹੀਆਂ ਨੂੰ ਕਿਥੇ ਵੇਖਦੀ ਰਹਿੰਦੀ ਏਂ?

ਹਰ ਕੌਰ–ਸੜਕਾਂ ਤੇ, ਬੱਸਾਂ ਵਿਚ, ਟੇਸ਼ਨਾਂ ਤੇ ਥੋੜੀਆਂ ਇਹੋ ਜੇਹੀਆਂ ਹਰਲ ਹਰਲ ਕਰਦੀਆਂ ਫਿਰਦੀਆਂ। ਸੋ ਬੇਬੇ! ਤੂੰ ਆਪਣਾ ਚਾਅ ਪੂਰਾ ਕਰ ਲੈ। ਕੋਈ ਕਿਸੇ ਨੂੰ ਕੁਝ ਨਹੀਂ ਕਹਿੰਦਾ।

ਪਾਰਵਤੀ–ਭੈਣ ਕਰ ਲੈ ਮਖ਼ੌਲ।

ਹਰ ਕੌਰ–ਮਖ਼ੌਲ ਨਹੀਂ, ਮੈਂ ਤਾਂ ਠੀਕ ਕਹਿ ਰਹੀ ਹਾਂ। ਅੱਜ ਸਭ ਦਾਗੀ ਨੇ, ਕੋਈ ਕਿਸੇ ਨੂੰ ਕੁਝ ਨਹੀਂ ਕਹਿੰਦਾ, ਜਿਵੇਂ ਮਰਜ਼ੀ ਰਾਂਝਾ ਰਾਜ਼ੀ ਕਰੋ। ਸੋ ਐਤਕੀਂ ਜਦ ਵੀ ਭਾਈ ਆਵੇ ਨਾਲ ਚਲੀ ਜਾਈਂ। ਮਨ ਵਿਚ ਕੋਈ ਦੁਬਧਾ ਅਧੂਰੀ ਨਹੀਂ ਰਹਿਣੀ ਚਾਹੀਦੀ।

ਪਾਰਵਤੀ–(ਹੱਸ ਕੇ) ਇਹੋ ਜੇਹੀ ਸਲਾਹ ਦੇਣ ਵਾਲੀ ਐਨਾ ਚਿਰ ਕਿਥੇ ਰਹੀ।

ਹਰ ਕੌਰ–ਜਦ ਸਲਾਹ ਪੁਛੀ ਉਦੋਂ ਈ ਦੇਣੀ ਸੀ ਨਾ। ਅਸਲ ਵਿਚ ਤੀਵੀਆਂ ਨੂੰ ਸੋਝੀ ਹੀ ਕੁਵੇਲੇ ਆਉਂਦੀ ਆ।

ਪਾਰਵਤੀ–ਕਿਉਂ?

ਹਰ ਕੌਰ–ਜਦ ਵਿਆਹ ਹੁੰਦਾ ਏ ਤਾਂ ਕੁੜੀ ਆਪਣੇ ਮਾਪਿਆਂ ਦਾ ਜੱਸ ਗਾਉਂਦੀ ਰਹਿੰਦੀ ਆ, ਆਦਮੀ ਦੀ ਬਾਤ ਨਹੀਂ ਪੁਛਦੀ, ਜਿਥੇ ਮਰਜ਼ੀ ਹੱਡ ਭੰਨ ਕੇ ਕਮਾਈ ਕਰੇ। ਜਦ ਮੁੰਡਾ ਹੋ ਜਾਂਦਾ ਏ, ਫੇਰ ਮੁੰਡੇ ਦੀਆਂ ਘੋੜੀਆਂ ਗਾਉਣ ਲਗ ਪੈਂਦੀ ਆ,

ਫੇਰ ਵੀ ਆਦਮੀ ਦੀ ਪਰਵਾਹ ਨਹੀਂ ਕਰਦੀ । ਤੇ ਜਦ ਨੂੰਹ ਪੁਤਰ ਧੱਕੇ ਮਾਰਦੇ ਨੇ, ਫੇਰ ਕਹਿੰਦੀ ਏ, ਮੇਰਾ ਬੁੱਢਾ ਜੀਉਂਦਾ ਰਹੇ ।

ਪਾਰਵਤੀ–ਹੈ ਤਾਂ ਠੀਕ ।

ਹਰ ਕੌਰ–ਜਿਵੇਂ ਕੁਚੱਜੀ ਤੀਵੀਂ ਝੱਗਾ ਸੀਉਣ ਲਗਿਆਂ ਕਰਿਆ ਕਰਦੀ ਏ । ਪਹਿਲਾਂ ਬਾਹਾਂ ਮੇਚ ਤੋਂ ਵੱਡੀਆਂ ਰਖ ਲੈਣੀਆਂ ਤੇ ਪਲੇਟ ਪਾ ਕੇ ਪੂਰੀਆਂ ਕਰਨੀਆਂ । ਧੌਣ ਤੇ ਜਦ ਕਮੀਜ਼ ਨੇ ਚੜ੍ਹ ਜਾਣਾ, ਫੇਰ ਪਲੇਟ ਖੋਲ੍ਹਣੇ । ਪਹਿਲਾਂ ਪਲੇਟ ਪਾਏ ਹੋਏ ਬੁਰੇ ਲਗਣੇ ਤੇ ਫੇਰ ਖੋਲ੍ਹੇ ਹੋਏ । ਇੰਨੀ ਮੱਤ ਨਹੀਂ ਆਉਣੀ ਕਿ ਪਹਿਲਾਂ ਹੀ ਕਪੜੇ ਨੂੰ ਧੋਹ ਕੇ ਸੀਂਵੀਏ । ਪਹਿਲਾਂ ਹੀ ਆਦਮੀ ਦਾ ਪੂਰਾ ਮਾਣ ਕਰੀਏ ।

(ਪ੍ਰੀਤੋ ਮੁੜ ਕੇ ਆਉਂਦੀ ਹੈ ।)

ਪਾਰਵਤੀ–ਕਿਉਂ ? ਕੀ ਕਹਿੰਦਾ ਉਹੋ ?

ਪ੍ਰੀਤੋ–ਉਹ ਤਾਂ ਕਦੋਂ ਦਾ ਆਇਆ ਹੋਇਆ ਏ ।

ਪਾਰਵਤੀ–ਹੈਂ, ਕਦੋਂ ਦਾ, ਕਾਕੇ ਨੂੰ ਕਿਥੇ ਛੱਡ ਆਇਐ ?

ਪ੍ਰੀਤੋ–ਉਹ ਕਹਿੰਦਾ ਕਿ ਉਹ ਸਾਥੋਂ ਵਿਛੜ ਗਿਆ ਸੀ ।

ਪਾਰਵਤੀ–(ਹਾਉਕਾ ਲੈ ਕੇ) ਰੱਬ ਭਲੀ ਕਰੇ !

ਹਰ ਕੌਰ–ਚਿੰਤਾ ਨਾ ਕਰ, ਆ ਜਾਵੇਗਾ ।

ਪਾਰਵਤੀ–ਕੀ ਕਰਾਂ, ਦਿਲ ਘਿਰਦਾ ਏ ।

ਹਰ ਕੌਰ–ਅੱਛਾ ਮੈਂ ਚਲਦੀ ਆਂ, ਕਾਕੇ ਦੇ ਆਉਣ ਤੇ ਆਵਾਂਗੀ, (ਜਾਂਦੀ ਹੋਈ) ਐਨਾ ਨਹੀਂ ਫਿਕਰ ਕਰੀਦਾ, ਬੇਬੇ ।

(ਜਾਂਦੀ ਹੈ)

(ਪ੍ਰੀਤੋ ਆਪਣੀ ਫੁਲਕਾਰੀ ਕੱਢਣ ਲਗ ਪੈਂਦੀ ਹੈ, ਪਰ ਪਾਰਵਤੀ ਕੋਲੋਂ ਕਤਿਆ ਨਹੀਂ ਜਾਂਦਾ । ਉਹ ਹਰ ਵਾਰੀ ਬਾਹਰ ਝਾਕਦੀ ਹੈ ।)

ਪਾਰਵਤੀ–ਕੀ ਗੱਲ ਹੋਵੇਗੀ ?

ਪ੍ਰੀਤੋ–ਮਾਂ, ਨਤੀਜਾ ਨਿਕਲ ਆਇਆ ਹੋਵੇਗਾ।

ਪਾਰਵਤੀ–ਫੇਰ ਤਾਂ ਉਸ ਦੌੜੇ ਨੇ ਆਉਣਾ ਸੀ।

ਪ੍ਰੀਤੋ–ਕੋਈ ਮਿੱਤਰ ਮਿਲ ਪਿਆ ਹੋਵੇਗਾ।

ਪਾਰਵਤੀ–ਜਦ ਤੀਕ ਘਰ ਨਹੀਂ ਆਉਂਦਾ, ਉਦੋਂ ਤਾਈਂ ਧਰਵਾਸ ਕਿਵੇਂ ਆਵੇ ?

(ਪਾਰਵਤੀ ਫੇਰ ਸੋਚੀਂ ਪੈ ਜਾਂਦੀ ਹੈ ਬਾਹਰੋਂ ਦੋ ਆਦਮੀ ਕਰਤਾਰ ਨੂੰ ਅੰਦਰ ਲੈ ਕੇ ਆਉਂਦੇ ਹਨ। ਕਰਤਾਰ ਚੀਕਾਂ ਮਾਰਦਾ ਹੈ। ਉਹ ਕਰਤਾਰ ਨੂੰ ਮੰਜੇ ਤੇ ਪਾਉਂਦੇ ਹਨ। ਪਾਰਵਤੀ ਤੇ ਪ੍ਰੀਤੋ ਦੋਵੇਂ ਘਬਰਾ ਜਾਂਦੀਆਂ ਹਨ।)

ਪਾਰਵਤੀ–ਕੀ ਹੋਇਆ ਮੇਰੇ ਬੱਚੇ ਨੂੰ ?

(ਪਿਆਰ ਨਾਲ ਪੁਛਦੀ ਹੈ)।

ਕਰਤਾਰ–ਹਾਇ ਮਰ ਗਿਆ, ਹਾਇ ਮਰ ਗਿਆ।

(ਕਾਲਜੇ ਤੇ ਹੱਥ ਮਾਰਦਾ ਹੈ)

ਪਾਰਵਤੀ–(ਆਦਮੀਆਂ ਨੂੰ) ਤੁਹਾਨੂੰ ਕਿਥੇ ਮਿਲਿਆ ?

ਆਦਮੀ–ਸੜਕ ਤੇ ਪਿਆ ਤੜਫ ਰਿਹਾ ਸੀ ਤੇ ਸੂਲ ਸੂਲ ਕਹਿ ਰਿਹਾ ਸੀ।

(ਆਦਮੀ ਜਾਂਦੇ ਹਨ। ਪਾਰਵਤੀ ਅੰਦਰੋਂ ਕੋਈ ਅਰਕ ਲਿਆ ਕੇ ਦਿੰਦੀ ਹੈ।

ਪਾਰਵਤੀ–ਪ੍ਰੀਤੋ ! ਜਾ ਕੇ ਅੱਗ ਬਾਲ ਤੇ ਪਾਣੀ ਤੱਤਾ ਕਰ।

(ਪ੍ਰੀਤੋ ਜਾਂਦੀ ਹੈ। ਪਾਰਵਤੀ ਕਰਤਾਰ ਦੇ ਮੂੰਹ ਵਿਚ ਅਰਕ ਪਾਉਂਦੀ ਹੈ, ਪਰ ਉਹ ਉਂਜ ਹੀ ਤੜਫੀ ਜਾਂਦਾ ਹੈ।)

ਕਰਤਾਰ–ਹਾਇ ਮਰ ਗਿਆ।

ਪਾਰਵਤੀ–ਮੈਂ ਸਦਕੇ, ਹੁਣੇ ਰਾਮ ਆ ਜਾਣੈ। ਕੁੜੇ ਪ੍ਰੀਤੋ! ਲਿਆ ਛੇਤੀ ਪਾਣੀ।

(ਪ੍ਰੀਤੋ ਤੱਤਾ ਪਾਣੀ ਲਿਆਉਂਦੀ ਹੈ।)

ਪਾਰਵਤੀ–ਅੰਦਰੋਂ ਬੋਤਲ ਲਿਆ ਕੇ ਉਸ ਵਿਚ ਪਾ।

(ਪ੍ਰੀਤੋ ਅੰਦਰੋਂ ਬੋਤਲ ਲਿਆ ਕੇ ਉਸ ਵਿਚ ਤੱਤਾ ਪਾਣੀ ਪਾਉਂਦੀ ਹੈ ਤੇ ਪਾਰਵਤੀ ਨੂੰ ਫੜਾਉਂਦੀ ਹੈ।)

ਪਾਰਵਤੀ–ਅੰਦਰੋਂ ਪਰਨਾ ਫੜ ਕੇ ਉਸ ਵਿਚ ਲਪੇਟ ਕੇ ਦੇਹ।

(ਪ੍ਰੀਤੋ ਅੰਦਰੋਂ ਪਰਨਾ ਲਿਆਉਂਦੀ ਹੈ ਤੇ ਬੋਤਲ ਨੂੰ ਪਰਨੇ ਵਿਚ ਲਪੇਟ ਕੇ ਪਾਰਵਤੀ ਨੂੰ ਦਿੰਦੀ ਹੈ। ਉਹ ਪੇਟ ਤੇ ਰਖਦੀ ਹੈ।)

ਕਰਤਾਰ–ਹਾਇ ਮਰ ਗਿਆ।

ਪਾਰਵਤੀ–ਕੁੜੇ, ਦੌੜ ਕੇ ਝੀਉਰਾਂ ਦੇ ਮੁੰਡ ਨੂੰ ਵਾਜ ਮਾਰ।

(ਪ੍ਰੀਤੋ ਘਬਰਾਈ ਹੋਈ ਜਾਂਦੀ ਹੈ।)

ਕਰਤਾਰ–ਮੈਨੂੰ ਕੀ ਹੋ ਗਿਆ?

ਪਾਰਵਤੀ–(ਸੇਕ ਦਿੰਦੀ ਹੋਈ) ਹੁਣੇ ਆਰਾਮ ਆ ਜਾਣੈ।

(ਝੀਉਰਾਂ ਦਾ ਮੁੰਡਾ ਆਉਂਦਾ ਹੈ।)

ਪਾਰਵਤੀ–ਕਾਕਾ ਡਾਕਟਰ ਨੂੰ ਲਿਆ, ਕਹੀਂ ਮੁੰਡਾ ਸੂਲ ਨਾਲ ਤੜਫਦੈ।

ਮੁੰਡਾ–ਸਾਈਕਲ ਲੈ ਜਾਵਾਂ?

ਪਾਰਵਤੀ–ਜਿਵੇਂ ਮਰਜ਼ੀ ਕਰ, ਪਰ ਮੁੜੀਂ ਛੇਤੀ। (ਰਤਾ ਅਟਕ ਕੇ) ਪ੍ਰੀਤੋ! ਓਨਾ ਚਿਰ ਤੂੰ ਪ੍ਰੋਹਤ ਨੂੰ ਵਾਜ ਮਾਰ, ਉਹੋ ਓੜ੍ਹ ਪੋੜ੍ਹ ਕਰੇ।

(ਪ੍ਰੀਤੋ ਜਾਂਦੀ ਹੈ।)

ਕਰਤਾਰ–ਮੈਨੂੰ ਕੁਝ ਖਾਈ ਜਾਂਦੈ ਅੰਦਰੋਂ।

ਪਾਰਵਤੀ–(ਕਰਤਾਰ ਨੂੰ ਪੱਟਾਂ ਵਿਚ ਪਾ ਕੇ ਪੇਟ ਨੂੰ ਮਲਦੀ ਹੋਈ) ਹੁਣੇ ਡਾਕਟਰ ਆਇਆ ਸਮਝ। ਸਭ ਕੁਝ ਠੀਕ ਹੋ ਜਾਣੈ।

ਕਰਤਾਰ–ਹਾਏ ਮਰ ਗਿਆ।

ਪਾਰਵਤੀ–ਨਾ ਮੇਰੀ ਡਡੇ।

(ਕਰਤਾਰ ਸੂਲ ਨਾਲ ਤੜਫਦਾ ਹੈ, ਪਾਸੇ ਮਾਰਦਾ ਹੈ। ਪਾਰਵਤੀ ਫੜਦੀ ਹੈ।)

ਕਰਤਾਰ–ਹਾਏ ਕੀ ਹੋਇਆ।

ਪਾਰਵਤੀ–ਬਸ ਹੁਣੇ ਆਈ ਜਾਣ ਦੁਆਈ।

(ਪ੍ਰੀਤੋ ਹੱਥ ਵਿਚ ਦਵਾਈ ਵਾਲੀ ਕੌਲੀ ਲਈ ਕਾਹਲੀ ਨਾਲ ਆਉਂਦੀ ਹੈ।)

ਪ੍ਰੀਤੋ–ਮਾਂ! ਉਹ ਆਪ ਨਹੀਂ ਆਇਆ। ਇਹ ਦਵਾਈ ਦਿਤੀ ਏ। ਕਹਿੰਦਾ ਅਜੇ ਇਹ ਦਵਾਈ ਦਿਉ, ਮੈਂ ਹੁਣੇ ਆਉਂਦਾ ਹਾਂ।

(ਦਵਾਈ ਵਾਲੀ ਕੌਲੀ ਫੜਾਉਂਦੀ ਹੈ।)

ਪਾਰਵਤੀ–(ਦਵਾਈ ਵਾਲੀ ਕੌਲੀ ਫੜਦੀ ਹੋਈ) ਲਿਆ!

ਪ੍ਰੀਤੋ–ਇਸ ਵਿਚ ਰਤਾ ਕੁ ਪਾਣੀ ਵੀ ਪਾਉਣ ਨੂੰ ਕਿਹਾ ਸੀ।

ਪਾਰਵਤੀ–ਤਾਂ ਲਿਆ ਪਾਣੀ। ਝਟ ਪਟ ਕਰ!

(ਪ੍ਰੀਤੋ ਕੌਲੀ ਫੜਦੀ ਹੈ। ਦਵਾਈ ਵਿਚ ਪਾਣੀ ਪਾ ਕੇ ਕੌਲੀ ਪਾਰਵਤੀ ਨੂੰ ਫੜਾਉਂਦੀ ਹੈ ਤੇ ਉਹ ਦਵਾਈ ਕਰਤਾਰ ਨੂੰ ਪਿਆਉਂਦੀ ਹੈ, ਪਰ ਉਹ ਉਂਜ ਹੀ ਤੜਫੀ ਜਾਂਦਾ ਹੈ।)

(ਮੋਟਰਸਾਈਕਲ ਦੀ ਆਵਾਜ਼ ਆਉਂਦੀ ਹੈ।)

ਪਾਰਵਤੀ–ਲੈ ਆ ਗਿਆ ਡਾਕਟਰ, ਪ੍ਰੀਤੋ! ਕੁਰਸੀ ਉਰੇ ਕਰ ਦੇਹ।

(ਡਾਕਟਰ ਅੰਦਰ ਆਉਂਦਾ ਹੈ।)

ਡਾਕਟਰ–(ਕਰਤਾਰ ਨੂੰ ਵੇਖ ਕੇ) ਕੀ ਗੱਲ ਕਾਕਾ?

ਕਰਤਾਰ–(ਢਿੱਡ ਤੇ ਹੱਥ ਮਾਰ ਕੇ) ਇਥੇ ਸੂਲ ਹੁੰਦੈ। ਪਤਾ ਨਹੀਂ ਕੀ

ਕੈਂਚੀ ਵਾਂਗ ਕੁਤਰ ਕੁਤਰ ਖਾ ਰਿਹੈ।

ਪਾਰਵਤੀ—ਡਾਕਟਰ ਸਾਹਿਬ! ਤੜਫੀ ਹੀ ਜਾਂਦੈ। ਦਸਦਾ ਕੁਝ ਨਹੀਂ।

(ਡਾਕਟਰ ਕਰਤਾਰ ਨੂੰ ਚੰਗੀ ਤਰ੍ਹਾਂ ਵੇਖਦਾ ਹੈ, ਫੇਰ ਬੈਗ ਚੋਂ ਟੀਕਾ ਲਾਉਣ ਵਾਲੀ ਸੂਈ ਤੇ ਟੀਕੇ ਵਾਲੀ ਦਵਾਈ ਕਢਦਾ ਹੈ।)

ਡਾਕਟਰ—ਮਾਈ! ਘਬਰਾਉਣ ਦੀ ਲੋੜ ਨਹੀਂ। ਕੁਝ ਵੀ ਨਹੀਂ, ਐਵੇਂ ਗਰਮੀ ਨਾਲ ਘਬਰਾ ਗਿਆ ਏ। ਹੁਣੇ ਠੀਕ ਹੋ ਜਾਂਦੈ। ਤੁਸੀਂ ਰਤਾ ਕੁ ਪਾਣੀ ਗਰਮ ਕਰਕੇ ਲਿਅ ਓ।

ਪਾਰਵਤੀ—ਸੂਆ ਲਾਓਗੇ? ਸੂਆ ਨਾ ਲਾਓ ਡਾਕਟਰ ਜੀ।

ਡਾਕਟਰ—ਮਾਈ! ਐਵੇਂ ਨਾ ਡਰ। ਕੰਡੇ ਜਿੰਨੀ ਵੀ ਤਕਲੀਫ਼ ਨਹੀਂ ਹੋਣੀ।

ਪਾਰਵਤੀ—ਪ੍ਰੀਤੋ ਗਲਾਸ ਵਿਚ ਗਰਮ ਪਾਣੀ ਲਿਆ।

(ਪ੍ਰੀਤੋ ਗਰਮ ਪਾਣੀ ਲਿਆਉਂਦੀ ਹੈ।)

ਡਾਕਟਰ—ਮਾਈ, ਫੜ ਕੇ ਰੱਖੀਂ ਕਾਕੇ ਨੂੰ?

(ਡਾਕਟਰ ਟੀਕਾ ਲਾਉਂਦਾ ਹੈ। ਪਾਰਵਤੀ ਨੂੰ ਵੇਖ ਕੇ ਗਸ਼ ਪੈ ਜਾਂਦੀ ਹੈ। ਡਾਕਟਰ ਉਸ ਨੂੰ ਵੀ ਦਵਾਈ ਪਿਆਉਂਦਾ ਹੈ।)

ਡਾਕਟਰ—(ਦਵਾਈ ਪਿਲਾ ਕੇ) ਮਾਈ ਤਕੜੀ ਹੋ।

ਪਾਰਵਤੀ—(ਅੱਖਾਂ ਖੋਲ੍ਹ ਕੇ) ਤਕੜੀ ਹਾਂ, ਡਾਕਟਰ ਸਾਹਿਬ ਅਸਲ ਵਿਚ ਮੈਂ ਕਾਕੇ ਦਾ ਦੁਖ ਨਹੀਂ ਦੇਖ ਸਕਦੀ।

ਡਾਕਟਰ—(ਦਵਾਈ ਦੀ ਸ਼ੀਸ਼ੀ ਦਿੰਦਾ ਹੋਇਆ) ਘੰਟੇ ਘੰਟੇ ਪਿਛੋਂ ਇਸ ਦਵਾਈ ਦੀ ਇਕ ਖ਼ੁਰਾਕ ਦੇਈ ਜਾਇਓ। ਸਭ ਠੀਕ ਹੋ ਜਾਵੇਗਾ। ਚਿੰਤਾ ਨਹੀਂ ਕਰਨੀ।

ਪਾਰਵਤੀ—ਅੱਛਾ ਜੀ।

ਡਾਕਟਰ—(ਆਪਣੀਆਂ ਚੀਜ਼ਾਂ ਬੈਗ ਵਿਚ ਸਾਂਭਦਾ ਹੋਇਆ) ਮਾਈ ਫ਼ੀਸ!

ਪਾਰਵਤੀ–ਅਰਾਮ ਆਉਣ ਤੇ ਜਿੰਨੀ ਫੀਸ ਮੰਗੋਗੇ, ਦਿਆਂਗੀ।

ਡਾਕਟਰ–ਅਰਾਮ ਤਾਂ ਆ ਗਿਆ ਸਮਝ। ਭਾਵੇਂ ਡਾਕਟਰ ਅਰਾਮ ਲਈ ਯਤਨ ਕਰਦੇ ਹਨ, ਠੇਕਾ ਨਹੀਂ ਕਰਦੇ। ਵੀਹ ਰੁਪਏ ਫ਼ੀਸ ਦੇ, ਦਸ ਰੁਪਏ ਦੀ ਦਵਾਈ, ਪੰਜ ਰੁਪਏ ਦਾ ਟੀਕਾ ਤੇ ਦੋ ਕਰਾਇਆ। ਕੁਲ ਸੈਂਤੀ ਲਿਆ ਦੇਹ।

ਪਾਰਵਤੀ–ਦਵਾਈ ਦੇ ਪੈਸੇ ਲੈ ਜਾਓ, ਫੀਸ ਫੇਰ ਲੈ ਲਿਓ। ਮੇਰੇ ਕੋਲ ਅਜੇ ਪੈਸੇ ਵੀ ਨਹੀਂ ਤੇ ਨਾਲੇ ਪਤਾ ਨਹੀਂ ਆਪ ਨੂੰ ਕਿੰਨੀ ਵਾਰੀ ਹੋਰ ਆਉਣਾ ਪਵੇ।

ਡਾਕਟਰ–ਨਹੀਂ ਬੀਬੀ! ਦਵਾਈ ਦੇ ਪੈਸੇ ਭਾਵੇਂ ਫੇਰ ਦੇ ਦੇਈਂ, ਫ਼ੀਸ ਹੁਣੇ ਦੇ ਦੇਹ।

ਪਾਰਵਤੀ–ਐਨੇ ਪੈਸੇ ਤੇ ਮੇਰੇ ਕੋਲ ਇਸ ਵੇਲੇ ਨਹੀਂ ਹਨ।

ਡਾਕਟਰ–ਮਾਈ, ਕਿਸੇ ਕੋਲੋਂ ਫੜ ਲੈ, ਪਿੰਡ੍ਰ ਵਸਦੈ।

ਪਾਰਵਤੀ–ਅੱਛਾ, ਕਰਦੀ ਹਾਂ ਕਿਸੇ ਕੋਲੋਂ ਪਤਾ।

(ਕਰਤਾਰ ਚੁਪ ਕਰਕੇ ਸੌਂ ਜਾਂਦਾ ਹੈ।)

ਡਾਕਟਰ–ਮਾਈ, ਛੇਤੀਂ ਮੁੜੀਂ!

ਪਾਰਵਤੀ–(ਜਾਂਦੀ ਹੋਈ) ਤੁਸੀਂ ਕਾਕੇ ਦਾ ਖਿਆਲ ਰਖਿਓ।

ਪ੍ਰੀਤੋ–ਡਾਕਟਰ ਸਾਹਿਬ, ਮੇਰਾ ਵੀਰ ਕਦੋਂ ਰਾਜੀ ਹੋਵੇਗਾ?

ਡਾਕਟਰ–ਛੇਤੀਂ ਹੀ ਹੋ ਜਾਵੇਗਾ।

ਪ੍ਰੀਤੋ–ਛੇਤੀਂ ਠੀਕ ਕਰ ਦਿਉ ਨਾ!

ਡਾਕਟਰ–ਕੀ ਕਾਕਾ ਪੜ੍ਹਦੈ?

ਪ੍ਰੀਤੋ–ਹਾਂ, ਦਸਵੀਂ ਦਾ ਇਮਤਿਹਾਨ ਦਿਤਾ ਹੋਇਐ।

ਡਾਕਟਰ–ਅੱਛਾ। ਤੇਰੀ ਮਾਂ ਅਜੇ ਤਾਈਂ ਨਹੀਂ ਮੁੜੀ।

ਪ੍ਰੀਤੋ–ਕਿਤਿਓਂ ਲਭਣਗੇ ਪੈਸੇ ਤਾਂ ਹੀ ਆਵੇਗੀ।

(ਪਾਰਵਤੀ ਨਿਰਾਸ ਹੋ ਕੇ ਮੁੜ ਆਉਂਦੀ ਹੈ।)

ਪਾਰਵਤੀ–ਡਾਕਟਰ ਸਾਹਿਬ, ਅਜੇ ਕੁਲ ਦਸ ਲਭੇ ਨੇ। ਤੁਸੀਂ ਅਜੇ

ਦਸ ਲੈ ਜਾਵੇ। ਬਾਕੀ ਸ਼ਾਮ ਤੀਕ ਅਪੜਾ ਦਿਆਂਗੀ। ਸ਼ਾਇਦ ਕਾਕੇ ਦੇ ਪਿਉ ਦੇ ਪੈਸੇ ਵੀ ਆ ਜਾਣ।

ਡਾਕਟਰ–ਇਹ ਕਠਨ ਜੇ। ਮੈਂ ਫ਼ੀਸ ਨਹੀਂ ਛੱਡ ਸਕਦਾ। ਤੁਹਾਡੇ ਨਾਲ ਤਾਂ ਮੈਂ ਖਾਸ ਲਿਹਾਜ਼ ਕੀਤਾ, ਨਹੀਂ ਤਾਂ ਮੈਂ ਫ਼ੀਸ ਪਹਿਲਾਂ ਲੈ ਕੇ ਤੁਰਿਆ ਕਰਦਾ ਹਾਂ। ਇਹੋ ਜਿਹੀ ਗਰਮੀ ਵਿਚ ਤਾਂ ਦੁਗਣੀ ਫ਼ੀਸ ਲਿਆ ਕਰਦਾ ਹਾਂ।

ਪਾਰਵਤੀ–ਮੈਨੂੰ ਕੀ ਪਤਾ ਸੀ ਕਿ ਅੱਜ ਇਹ ਬਿਪਤਾ ਆ ਪੈਣੀ ਏ!

ਡਾਕਟਰ–ਫ਼ੀਸ ਲਏ ਬਿਨਾਂ ਤਾਂ ਮੈਂ ਨਹੀਂ ਜਾਵਾਂਗਾ।

ਪਾਰਵਤੀ–(ਰੋਣਹਾਕੀ ਹੋ ਕੇ ਆਪਣੀ ਚੂੜੀ ਲਾਹ ਕੇ ਫੜਾਉਂਦੀ ਹੋਈ) ਜੇ ਨਹੀਂ ਇਤਬਾਰ ਤਾਂ ਅਜੇ ਇਹ ਚੂੜੀ ਲੈ ਜਾਓ।

ਡਾਕਟਰ–ਮੈਂ ਕੋਈ ਸਰਾਫ਼ ਹਾਂ। ਇਹੋ ਚੂੜੀ ਰਖ ਕੇ ਕਿਸੇ ਕੋਲੋਂ ਪੈਸੇ ਫੜ ਲਾ ਮਾਈ।

ਪਾਰਵਤੀ–(ਬੇਵਸ ਜੇਹੀ ਹੋ ਕੇ) ਅੱਛਾ ਮੈਂ ਲਿਆਉਂਦੀ ਹਾਂ।

(ਪਾਰਵਤੀ ਜਾਂਦੀ ਹੈ।)

ਡਾਕਟਰ–(ਬੈਠਦਾ ਹੋਇਆ) ਬੱਚੀ, ਤੇਰਾ ਪਿਤਾ ਕੀ ਕੰਮ ਕਰਦੈ?

ਪ੍ਰੀਤੋ–ਜੀ ਅੰਮ੍ਰਿਤਸਰ ਵਰਕਸ਼ਾਪ ਵਿਚ ਨੌਕਰ ਏ।

ਡਾਕਟਰ–ਕਿੰਨੇ ਕੁ ਪੈਸੇ ਮਿਲਦੇ ਨੇ?

ਪ੍ਰੀਤੋ–ਮੈਨੂੰ ਤਾਂ ਪਤਾ ਨਹੀਂ।

(ਪਾਰਵਤੀ ਰੁਪਏ ਲਿਆ ਕੇ ਸੈਂਤੀ ਰੁਪਏ ਗਿਣ ਕੇ ਡਾਕਟਰ ਨੂੰ ਫੜਾਉਂਦੀ ਹੈ।)

ਡਾਕਟਰ–(ਪੈਸੇ ਫੜਦਾ ਹੋਇਆ) ਮਾਈ, ਫ਼ਿਕਰ ਨਾ ਕਰੀਂ, ਤਿੰਨਾਂ ਖ਼ੁਰਾਕਾਂ ਨਾਲ ਹੀ ਸਭ ਠੀਕ ਹੋ ਜਾਵੇਗਾ।

(ਡਾਕਟਰ ਜਾਂਦਾ ਹੈ।)

(ਕਰਤਾਰ ਕੁਝ ਚਿਰ ਅਰਾਮ ਨਾਲ ਪਿਆ ਰਹਿੰਦਾ ਹੈ, ਪਰ ਫੇਰ ਚੀਕਾਂ ਮਾਰਨ ਲਗ ਪੈਂਦਾ ਹੈ।

ਪਾਰਵਤੀ ਫੇਰ ਉਸ ਕੋਲ ਜਾਂਦੀ ਹੈ।)

ਪਾਰਵਤੀ–ਨਾ ਮੇਰਾ ਬੱਚਾ, ਨਾ ਰੋ, ਹੁਣੇ ਆਰਾਮ ਆ ਜਾਣੈ।

ਕਰਤਾਰ–ਹਾਏ ਮਾਂ! ਮਰ ਗਿਆ।

(ਚਿੱਠੀ ਰਸਾਇਣ ਚਿਠੀ ਸੁਟਦਾ ਹੈ। ਪ੍ਰੀਤੋ ਦੌੜ ਕੇ ਚਿੱਠੀ ਚੁਕਦੀ ਹੈ ਤੇ ਵੇਖਦੀ ਹੈ।)

ਪ੍ਰੀਤੋ–ਮਾਂ, ਭਾਈਏ ਦੀ ਚਿੱਠੀ।

ਪਾਰਵਤੀ–ਕੀ ਲਿਖਿਆ? ਪੈਸੇ ਪਾਏ ਕਿ ਨਹੀਂ?

ਪ੍ਰੀਤੋ–(ਪੜ੍ਹਦੀ ਹੈ) ਮੈਂ ਪੰਦਰਾਂ ਤਾਰੀਕ ਨੂੰ ਪਿੰਡ ਆਵਾਂਗਾ। ਮਾਂ! ਭਾਈਆ ਅਜ ਆ ਰਿਹਾ ਏ।

ਪਾਰਵਤੀ–ਸ਼ੁਕਰ ਏ। ਮੈਂ ਇਕੱਲੀ ਕਿਧਰ ਕਿਧਰ ਹੋਵਾਂ, ਆਪੇ ਆ ਕੇ ਸਾਂਭੇਗਾ। ਮੁੰਡੇ ਵਿਚ ਤਾਂ ਸਾਹ ਸੱਤ ਹੀ ਨਹੀਂ ਰਿਹਾ। ਬੱਗਾ ਪੂਣੀ ਵਰਗਾ ਹੋ ਗਿਆ। (ਕਰਤਾਰ ਦਾ ਸਿਰ ਘੁਟਦੀ ਹੈ) ਹੁਣੇ ਆਰਾਮ ਆ ਜਾਣੈ ਮੇਰੇ ਲਾਲ ਨੂੰ।

(ਬਾਹਰੋਂ ਹਾਰਾ ਸਿੰਘ ਆਉਂਦਾ ਹੈ ਤੇ ਮੁੰਡੇ ਨੂੰ ਵੇਖ ਕੇ ਹੱਕਾ ਬੱਕਾ ਰਹਿ ਜਾਂਦਾ ਹੈ। ਆਪਣਾ ਝੋਲਾ ਤੇ ਬੈਗ ਰਖਦਾ ਹੈ।)

ਹਾਰਾ ਸਿੰਘ–ਹੈਂ! ਕਾਕਾ! ਮੰਜੇ ਤੇ ਪਿਆ ਏ, ਕੀ ਗੱਲ ਏ?

ਪਾਰਵਤੀ–ਸ਼ਹਿਰ ਗਿਆ ਸੀ, ਪਤਾ ਨਹੀਂ ਉਥੇ ਕੀ ਹੋ ਗਿਆ? ਦੋ ਆਦਮੀ ਚੁਕ ਕੇ ਲਿਆਏ ਸਨ। ਤੜਫ਼ੀ ਜਾਂਦੈ।

ਹਾਰਾ ਸਿੰਘ–ਕਦ ਗਿਆ ਸੀ ਸ਼ਹਿਰ?

ਪਾਰਵਤੀ–ਅਜੇ ਹੀ।

ਹਾਰਾ ਸਿੰਘ–ਦਵਾਈ ਕੋਈ ਨਹੀਂ ਦਿਤੀ?

ਪਾਰਵਤੀ–ਪਹਿਲਾਂ ਘਰ ਦਾ ਓੜ੍ਹ ਪੋੜ੍ਹ ਕੀਤਾ, ਫੇਰ ਪ੍ਰੋਹਤ ਕੋਲੋਂ ਦਵਾਈ ਮੰਗਵਾਈ, ਪਰ ਕੁਝ ਆਰਾਮ ਨਾ ਆਇਆ। ਆਖ਼ਰ ਡਾਕਟਰ ਨੂੰ ਸਦਿਆ, ਉਹ ਸੈਂਤੀ ਰੁਪਏ ਲੈ ਗਿਆ

ਫੇਰ ਵੀ ਅਜੇ ਅਰਾਮ ਨਹੀਂ ਆਇਆ।

ਹਾਰਾ ਸਿੰਘ—ਅੱਛਾ!

ਪਾਰਵਤੀ—ਉਹਨੇ ਦਵਾਈ ਵੀ ਦਿਤੀ ਸੀ ਤੇ ਟੀਕਾ ਵੀ ਕੀਤਾ ਸੀ, ਪਰ ਬਣਿਆ ਬਣਾਇਆ ਕੁਝ ਨਹੀਂ।

ਕਰਤਾਰ—ਭਾਈਆ! ਮਰ ਗਿਆ।

ਹਾਰਾ ਸਿੰਘ—ਤਕੜਾ ਹੋ ਕਾਕਾ! ਦੁਖ ਸੁਖ ਹੁੰਦੇ ਨੇ, (ਕਲਾਵੇ ਵਿਚ ਲੈ ਕੇ ਪਿਆਰ ਕਰਦਾ ਹੈ।)

(ਕਰਤਾਰ ਦਾ ਦੁਖ ਨਾਲ ਮੂੰਹ ਪੀਲਾ ਹੋ ਜਾਂਦਾ ਹੈ। ਹਾਰਾ ਸਿੰਘ ਦੁਖ ਨਾਲ ਘਬਰਾ ਜਾਂਦਾ ਹੈ ਤੇ ਬਾਹਰ ਨੂੰ ਜਾਂਦਾ ਹੈ।)

ਹਾਰਾ ਸਿੰਘ—ਮੈਂ ਹੋਰ ਲਿਆਉਂਦਾ ਹਾਂ ਦਵਾਈ।

(ਜਾਂਦਾ ਹੈ।)

ਕਰਤਾਰ—ਮੈਂ ਨਹੀਂ ਪੀਣੀ ਦਵਾਈ, ਮੈਂ ਨਹੀਂ ਕਰਾਉਣਾ ਟੀਕਾ।

ਪਾਰਵਤੀ—ਨਹੀਂ ਕਰਦੇ ਟੀਕਾ। ਉਹ ਤਾਂ ਮਿੱਠੀ ਦਵਾਈ ਲਿਆਉਣਗੇ।

ਕਰਤਾਰ—ਹਾਇ ਮਰ ਗਿਆ। ਹਾਇ ਮੈਂ ਕੀ ਕਰਾਂ।

(ਪਾਰਵਤੀ ਉਠ ਕੇ ਪਾਣੀ ਪਿਲਾਉਂਦੀ ਹੈ। ਕੁਝ ਚਿਰ ਠਹਿਰ ਕੇ ਪਾਰਵਤੀ ਡਾਕਟਰ ਵਾਲੀ ਦਵਾਈ ਦਿੰਦੀ ਹੈ ਤੇ ਕਰਤਾਰ ਹੋਰ ਤੜਫ਼ਣ ਲਗ ਪੈਂਦਾ ਹੈ।)

ਹਾਰਾ ਸਿੰਘ—(ਹਕੀਮ ਨੂੰ ਨਾਲ ਲੈ ਕੇ ਆਉਂਦਾ ਹੋਇਆ) ਹੁਣੇ ਆ ਜਾਣਾ ਅਰਾਮ।

ਹਕੀਮ—(ਨਬਜ਼ ਵੇਖ ਕੇ) ਸਰਦਾਰ ਜੀ, ਘਬਰਾਉਣ ਦੀ ਲੋੜ ਨਹੀਂ। ਗਰਮੀ ਦਾ ਤਾਅ ਲਗ ਗਿਆ ਸੀ ਤੇ ਮਿਹਦੇ ਦੇ ਮੂੰਹ ਤੇ ਛਾਲੇ ਹੋ ਗਏ ਸਨ। (ਦੂਜੇ ਹਥ ਦੀ ਨਬਜ਼ ਵੇਖਦਾ ਹੋਇਆ) ਕਾਕਾ, ਕੁਝ ਵੀ ਨਹੀਂ।

ਕਰਤਾਰ—ਮੈਂ ਨਹੀਂ ਪੀਣੀ ਦਵਾਈ।

ਹਕੀਮ–ਦਵਾਈ ਨਹੀਂ ਦਿੰਦਾ, ਕਾਕਾ ਸ਼ਰਬਤ ਦਿਆਂਗਾ।

(ਹਕੀਮ ਆਪਣੇ ਝੋਲੇ ਚੋਂ ਪੁੜੀ ਕਢ ਕੇ ਆਪਣੇ ਨਾਲ ਲਿਆਂਦੀ ਸ਼ਕੰਜਵੀ ਨਾਲ ਕਰਤਾਰ ਨੂੰ ਦਵਾਈ ਦਿੰਦਾ ਹੈ।)

ਹਕੀਮ–ਡਾਕਟਰਾਂ ਦੀ ਪਤਾ ਨਹੀਂ ਕੀ ਮੱਤ ਮਾਰੀ ਹੋਈ ਏ, ਅੰਨ੍ਹੇ-ਵਾਹ ਟੀਕੇ ਕਰ ਕਰ ਬਾਹਾਂ ਪਾੜਦੇ ਰਹਿੰਦੇ ਨੇ। ਮੁੰਡੇ ਨੂੰ ਟੀਕਾ ਵੀ ਨੀਂਦ ਦਾ ਕੀਤਾ ਏ। ਦਵਾਈ ਵਿਖਾਉਣੀ ਨਾ ਡਾਕਟਰ ਵਾਲੀ !

(ਪ੍ਰੀਤੋ ਦਵਾਈ ਫੜਾਉਂਦੀ ਹੈ, ਹਕੀਮ ਕਾਰਕ ਲਾਹ ਕੇ ਦਵਾਈ ਨੂੰ ਸੁੰਘਦਾ ਹੈ।)

ਹਕੀਮ–ਇਹ ਵੀ ਨੀਂਦ ਦੀ ਦਵਾਈ ਏ। ਡਾਕਟਰ ਰੋਗ ਦਾ ਇਲਾਜ ਨਹੀਂ ਕਰਦੇ, ਸੁਆਉਣ ਦਾ ਯਤਨ ਕਰਦੇ ਨੇ। ਰੋਗ ਭੁਲਾਉਣ ਦਾ ਯਤਨ ਕਰਦੇ ਨੇ। (ਕਰਤਾਰ ਦੇ ਮੱਥੇ ਤੇ ਹੱਥ ਫੇਰਦਾ ਹੋਇਆ) ਬਸ ਅਰਾਮ ਆ ਗਿਆ ਸਮਝੋ।

ਪਾਰਵਤੀ–ਮੇਰੇ ਕੋਲੋਂ ਤਾਂ ਪੈਸੇ ਵੀ ਚੰਗੇ ਝਾੜ ਗਿਆ।

ਹਕੀਮ–ਡਾਕਟਰ ਜੋ ਹੋਏ।

ਹਾਰਾ ਸਿੰਘ–ਚਲ ਕੋਈ ਨਹੀਂ। ਇਹ ਵੀ ਲਹਿਣਾ ਦੇਣਾ ਹੁੰਦੈ। ਕੌਣ ਕਿਸੇ ਨੂੰ ਲਈ ਬੈਠਾ ਉਂਜ।

ਹਕੀਮ–(ਜਾਂਦਾ ਹੋਇਆ) ਚਿੰਤਾ ਬਿਲਕੁਲ ਨਹੀਂ ਕਰਨੀ।

(ਜਾਂਦਾ ਹੈ।

(ਕਰਤਾਰ ਦੇ ਮੂੰਹ ਤੇ ਟਹਿਕ ਆਉਂਦੀ ਜਾਂਦੀ ਹੈ।)

ਪਾਰਵਤੀ–ਪਹਿਲਾਂ ਮੈਨੂੰ ਤੀਹ ਰੁਪਏ ਦਿਓ !

ਹਾਰਾ ਸਿੰਘ ਕਿਉਂ ?

ਪਾਰਵਤੀ–ਮੈਂ ਚੂੜੀ ਗਹਿਣੇ ਰਖ ਕੇ ਡਾਕਟਰ ਨੂੰ ਫ਼ੀਸ ਲਿਆ ਕੇ ਦਿਤੀ ਸੀ। ਮੈਂ ਬਥੇਰੇ ਤਰਲੇ ਕੀਤੇ ਕਿ ਤਰਕਾਲਾਂ ਨੂੰ ਭੇਜ ਦਿਆਂਗੀ,

ਪਰ ਉਹ ਮੰਨਿਆ ਹੀ ਨਾ।

(ਹਾਰਾ ਸਿੰਘ ਪੈਸੇ ਕਢ ਕੇ ਪਾਰਵਤੀ ਨੂੰ ਦਿੰਦਾ ਹੈ ਤੇ ਉਹ ਪੈਸੇ ਲੈ ਕੇ ਜਾਂਦੀ ਹੈ।)

ਹਾਰਾ ਸਿੰਘ–(ਆਪਣੇ ਬੈਗ ਚੋਂ ਕਪੜੇ ਕਢਦਾ ਹੋਇਆ) ਲੈ ਕੁੜੇ ਪ੍ਰੀਤੋ!

(ਪ੍ਰੀਤੋ ਕਪੜੇ ਫੜਦੀ ਹੈ।)

ਪ੍ਰੀਤੋ–ਇਹ ਮੇਰੇ ਲਈ ਲਿਆਂਦੇ ਨੇ?

ਹਾਰਾ ਸਿੰਘ–ਇਹ ਤਾਂ ਕਰਤਾਰ ਦੀ ਵਹੁਟੀ ਲਈ ਨੇ, ਤੇਰੇ ਲਈ ਫੇਰ ਲਿਆਵਾਂਗਾ। (ਪ੍ਰੀਤੋ ਫੋਲ ਫੋਲ ਕੇ ਵੇਖਦੀ ਹੈ।) ਤੂੰ ਉਦਾਸ ਨਾ ਹੋ, ਤੇਰੇ ਲਈ ਵੀ ਸ਼ਾਇਦ ਇਕ ਅਧਾ ਸੂਟ ਨਿਕਲ ਆਵੇ ਵਿਚੋਂ।

ਪਾਰਵਤੀ–(ਆਉਂਦੀ ਹੈ ਤੇ ਕਪੜਿਆਂ ਨੂੰ ਵੇਖ ਕੇ) ਇਹ ਕਾਹਦੇ ਲਈ ਆਂਦੇ ਨੇ?

ਹਾਰਾ ਸਿੰਘ–ਕਾਕੇ ਦੇ ਵਿਆਹ ਲਈ।

ਪਾਰਵਤੀ–ਸ਼ੁਨੀਲ ਦਾ ਸੂਟ ਲਿਆਂਦਾ ਹੀ ਨਹੀਂ।

ਹਾਰਾ ਸਿੰਘ–ਸ਼ੁਨੀਲ ਤਾਂ ਮਹਿੰਗੀ ਹੀ ਬੜੀ ਏ।

ਪਾਰਵਤੀ–ਫੇਰ ਕੀ ਹੋਇਆ?

ਹਾਰਾ ਸਿੰਘ–ਐਨੇ ਪੈਸੇ ਕਿਥੋਂ ਆਉਣਗੇ?

ਪਾਰਵਤੀ–ਆਪਣੀ ਸੁਖ ਮੰਗੋ, ਸਭ ਠੀਕ ਹੋ ਜਾਵੇਗਾ। (ਕਰਤਾਰ ਵਲ ਮੂੰਹ ਕਰਕੇ) ਇਹ ਪੈਸੇ ਹੀ ਨੇ, ਅਮਰ ਖਜ਼ਾਨਾ। ਮੇਰੇ ਲਾਲ ਨੇ ਪੈਸਿਆਂ ਦੀ ਸਭ ਥੁੜ ਪੂਰੀ ਕਰ ਦੇਣੀ ਏ। ਕਿਉਂ ਕਾਕਾ?

(ਉਹ ਸਿਰ ਹਿਲਾ ਕੇ ਹਾਂ ਕਰਦਾ ਹੈ।)

ਹਾਰਾ ਸਿੰਘ–ਹੁਣ ਕੀ ਹਾਲ ਕਾਕਾ?

ਕਰਤਾਰ–ਭਾਈਆ ਜੀ, ਸੂਲ ਘਟ ਰਿਹੈ।

ਪਾਰਵਤੀ–(ਮੂੰਹ ਤੇ ਹੱਥ ਫੇਰ ਕੇ) ਇਹ ਫੁਲ ਵਰਗਾ ਮੁਖੜਾ ਤਾਂ ਐਵੇਂ

ਈ ਕੁਮਲਾ ਜਾਂਦੈ। ਮੇਰਾ ਤਾਂ ਸਾਹ ਸੂਤ ਲਿਆ ਸੀ ਕਾਕੇ ਦੇ ਰੋਗ ਨੇ।

ਪ੍ਰੀਤੋ–(ਕਰਤਾਰ ਵਲ ਵੇਖ ਕੇ) ਮਾਂ, ਹੁਣ ਤਾਂ ਵੀਰ ਦਾ ਚਿਹਰਾ ਬਿਲਕੁਲ ਠੀਕ ਏ।

(ਬਾਹਰੋਂ ਕਿਸੇ ਦੇ ਆਉਣ ਦੀ ਅਵਾਜ਼ ਆਉਂਦੀ ਹੈ।
ਝਿਊਰਾਂ ਦਾ ਮੁੰਡਾ ਆਉਂਦਾ ਹੈ।)

ਮੁੰਡਾ–ਤਾਇਆ ਜੀ, ਸਤਿ ਸ੍ਰੀ ਅਕਾਲ।

ਹਾਰਾ ਸਿੰਘ–ਕਿਵੇਂ ਆਇਆ ਕਾਕਾ?

ਮੁੰਡਾ–ਦਸਵੀਂ ਦਾ ਨਤੀਜਾ ਨਿਕਲ ਗਿਆ।

ਪਾਰਵਤੀ–ਕਾਕੇ ਦਾ ਕੀ ਬਣਿਆ?

ਮੁੰਡਾ–ਤਾਈ ਪਾਸ ਏ।

ਕਰਤਾਰ–ਕਿੰਨੇ ਨੰਬਰ ਆਏ ਨੇ?

ਮੁੰਡਾ–੪੨੭।

ਕਰਤਾਰ–ਮਾਂ, ਵੰਡ ਕੁਝ।

ਪਾਰਵਤੀ–ਕਾਕਾ! ਤੂੰ ਤਕੜਾ ਹੋ, ਹੁਣੇ ਵੰਡ ਦਿੰਦੀ ਹਾਂ।

ਮੁੰਡਾ–ਕਿਉਂ ਕਰਤਾਰ, ਅਗੋਂ ਕੀ ਸਲਾਹ ਏ?

ਕਰਤਾਰ–ਮੈਂ ਤਾਂ ਅਗੇ ਪੜ੍ਹਨਾ ਕਾਲਜ ਵਿਚ।

ਮੁੰਡਾ–ਚੰਗੀ ਗੱਲ ਏ।

(ਮੁੰਡਾ ਜਾਣ ਲਗਦਾ ਹੈ ਪਾਰਵਤੀ ਅੰਦਰੋਂ ਗੁੜ ਦੀ ਰੋੜੀ ਲੈ ਆਉਂਦੀ ਹੈ।)

ਪਾਰਵਤੀ–ਕਾਕਾ, ਮੂੰਹ ਤਾਂ ਮਿੱਠਾ ਕਰ ਜਾ!

ਮੁੰਡਾ–(ਜਾਂਦਾ ਹੋਇਆ) ਤੁਸੀਂ ਲੱਡੂ ਮੰਗਵਾਉ। ਮੈਂ ਲੱਡੂਆਂ ਨਾਲ ਮੂੰਹ ਮਿੱਠਾ ਕਰਾਂਗਾ। ਗੁੜ ਦੀ ਰੋੜੀ ਨਾਲ ਕੀ ਕਰਨਾ ਹੋਇਆ ਮੂੰਹ ਮਿੱਠਾ।

(ਜਾਂਦਾ ਹੈ।)

ਪਾਰਵਤੀ–ਤੇਰੇ ਨਾਲੋਂ ਲੱਡੂ ਚੰਗੇ ਨੇ !

(ਕਰਤਾਰ ਉਠ ਕੇ ਮੰਜੇ ਤੇ ਬੈਠ ਜਾਂਦਾ ਹੈ।)

ਹਾਰਾ ਸਿੰਘ–ਮੇਰਾ ਖਿਆਲ ਏ, ਕਾਕਾ ! ਤੂੰ ਸਾਲ ਦੋ ਸਾਲ ਮੇਰੇ ਨਾਲ ਵਰਕਸ਼ਾਪ ਵਿਚ ਲਾ ਲੈ। ਨਾਲੇ ਖਰਚ ਦਾ ਸੌਖ ਹੋ ਜਾਵੇਗਾ, ਨਾਲੇ ਤੂੰ ਤਕੜਾ ਹੋ ਜਾਵੇਂਗਾ।

ਕਰਤਾਰ–ਮੈਂ ਨਹੀਂ ਫਿਟਰ ਛਿਟਰ ਬਣਨਾ। ਮੈਂ ਤਾਂ ਪੜ੍ਹਨੈ।

ਪਾਰਵਤੀ–ਤੂੰ ਤਕੜਾ ਹੋ, ਜਿਵੇਂ ਕਹੇਂਗਾ ਕਰ ਲਾਂਗੇ।

ਹਾਰਾ ਸਿੰਘ–ਮੇਰੇ ਖਿਆਲ ਵਿਚ ਅਗਲੀ ਪੜ੍ਹਾਈ ਨਾਲੋਂ ਹੱਥੀਂ ਕੰਮ ਕਈ ਗੁਣੇ ਚੰਗੈ। ਕੰਮ ਸਿਖ ਕੇ ਨਾਲ ਨਾਲ ਪੜ੍ਹ ਲਈਂ।

ਪਾਰਵਤੀ–ਨਹੀਂ ਜੀ, ਅਸੀਂ ਨਹੀਂ ਮੁੰਡੇ ਨੂੰ ਲੁਹਾਰ ਬਣਾਉਣਾ। ਸਾਡਾ ਮੁੰਡਾ ਤਾਂ ਅਫਸਰ ਬਣਨ ਵਾਲਾ। ਅਸੀਂ ਜ਼ਰੂਰ ਪੜ੍ਹਾਉਣੈ। ਕਾਕਾ, ਉਦਾਸ ਨਾ ਹੋ ਜ਼ਰੂਰ ਪੜ੍ਹਾਵਾਂਗੇ।

ਹਾਰਾ ਸਿੰਘ–ਸੁਣਿਆ ਕਾਲਜਾਂ ਦਾ ਖਰਚ ਲੱਕ ਤੋੜ ਦਿੰਦੈ। ਕਿਥੋਂ ਕੱਢਾਂਗੇ ਐਨਾ ਪੈਸਾ ?

ਪਾਰਵਤੀ–ਤੁਸੀਂ ਐਵੇਂ ਮੁੰਡੇ ਦਾ ਦਿਲ ਢਾਹੁਣ ਲਗੇ ਹੋਏ ਹੋ। ਇਸ ਨਾਲੋਂ ਪੈਸਾ ਚੰਗਾ !

ਹਾਰਾ ਸਿੰਘ–ਠੀਕ ਏ ਪਰ ਝੁੱਗਾ ਵੇਚ ਕੇ ਤਾਂ ਪੜ੍ਹਨ ਦਾ ਕੋਈ ਲਾਭ ਨਹੀਂ ਨਾ।

ਪਾਰਵਤੀ–ਲਾਭ ਦਾ ਅੱਜ ਨਹੀਂ ਉਦੋਂ ਪਤਾ ਲੱਗੂ ਜਦ ਤਨਖਾਹ ਨਾਲ ਤੁਹਾਡਾ ਘਰ ਭਰ ਦੇਊ। ਤੁਸੀਂ ਨਾ ਘਬਰਾਓ, ਮੈਂ ਆਪੇ ਕਰ ਦਿਆਂਗੀ ਪੈਸਿਆਂ ਦਾ ਪਰਬੰਧ।

ਹਾਰਾ ਸਿੰਘ–ਚੰਗਾ, ਜਿਵੇਂ ਕਹਿੰਦੇ ਹੋ, ਤਿਵੇਂ ਈ ਸਹੀ। ਲੋਕ ਤਾਂ ਆਪਣੇ ਬੁਢੇਪੇ ਲਈ ਬੜਾ ਕੁਝ ਕਰਦੇ ਨੇ, ਪਰ ਅਸੀਂ...........।

ਪਾਰਵਤੀ–(ਟੁਟ ਕੇ) ਅਸੀਂ ਬੁਢੇਪੇ ਲਈ ਕਾਹਨੂੰ ਝੂਰੀਏ। ਅਸੀਂ ਬੁਢੇਪੇ ਲਈ ਕਾਹਨੂੰ ਜੋੜੀਏ, ਜਦ (ਕਰਤਾਰ ਵਲ ਇਸ਼ਾਰਾ ਕਰ ਕੇ) ਚੰਦ ਵਰਗਾ ਸਾਡਾ ਸਹਾਰਾ ਏ।

ਹਾਰਾ ਸਿੰਘ–ਸਹਾਰੇ ਤੇ ਤਾਂ ਸ਼ੱਕ ਨਹੀਂ, ਪੈਸੇ ਤੇ ਸ਼ੱਕ ਏ। ਕਰਜ਼ਾ ਚੁਕਣਾ ਤਾਂ ਚੰਗਾ ਨਹੀਂ ਨਾ!

ਪਾਰਵਤੀ–ਭਲੇ ਕੰਮ ਲਈ ਤੇ ਥੁੜਿਆ ਕੰਮ ਸਾਰਨ ਲਈ ਕਰਜ਼ਾ ਲੈਣਾ ਕੋਈ ਪਾਪ ਨਹੀਂ।

ਹਾਰਾ ਸਿੰਘ–ਠੀਕ ਆ। ਵਿਆਹ ਵੀ ਆਉਣ ਵਾਲਾ, ਫੇਰ ਕਿਥੋਂ ਕੱਢਾਂਗੇ ਪੈਸੇ? ਕਰਜ਼ਾ ਤਾਂ ਘੁਣ ਵਾਂਗ ਨਾ ਤਨ ਛਡਦਾ, ਨਾ ਮਨ, ਸਗੋਂ ਇੱਜ਼ਤ ਵੀ ਸੁਆਹ ਕਰ ਸੁਟਦਾ। ਦਿਨੋ ਦਿਨ ਸੂੰਦਾ ਰਹਿੰਦੈ।

ਪਾਰਵਤੀ–ਜੰਮ ਜੰਮ ਆਵੇ ਵਿਆਹ। ਮੁੰਡੇ ਦੇ ਵਿਆਹ ਤੇ ਲਾਇਆ ਪੈਸਾ ਕਿਹੜਾ ਬੇਅਰਥ ਜਾਂਦੈ। ਸਾਰਾ ਘਰ ਈ ਆ ਜਾਂਦੈ, ਸਗੋਂ ਹੋਰ ਖਿਚ ਲਿਆਉਂਦੈ ਬੁਲਾਰਿਆਂ ਵਾਂਗ। ਜਿੰਨਾ ਪਾਉਗੇ, ਉਸ ਨਾਲੋਂ ਦੁਗਣਾ ਸਣੇ ਲਛਮੀ ਲੈ ਆਉਗੇ।

ਹਾਰਾ ਸਿੰਘ–ਤੂੰ ਪਾਲਾ ਸਿੰਘ ਦੇ ਮੁੰਡੇ ਦੀ ਗਲ ਨਹੀਂ ਸੁਣੀ?

ਕਰਤਾਰ–ਮਾਂ, ਪਾਣੀ!

(ਪ੍ਰੀਤੋ ਉਠ ਕੇ ਹਕੀਮ ਵਾਲੀ ਸ਼ਕੰਜਵੀ ਦਿੰਦੀ ਹੈ ਤੇ ਕਰਤਾਰ ਪੀਂਦਾ ਹੈ।)

ਪਾਰਵਤੀ–ਕੀ?

ਹਾਰਾ ਸਿੰਘ–ਉਸ ਨੇ ਵੱਡਿਆਂ ਨਾਲ ਮੱਥਾ ਲਾਇਆ। ਤੇਰਾਂ ਹਜ਼ਾਰ ਚੁਕ ਕੇ ਵਿਆਹ ਕੀਤਾ।

ਪਾਰਵਤੀ–ਦਿਤ ਦਾਜ ਨਾਲ ਵੀ ਤਾਂ ਉਸ ਦਾ ਈ ਘਰ ਭਰਿਆ ਸੀ ਨਾ। ਪੰਦਰਾਂ ਹਜ਼ਾਰ ਨਕਦ ਤੇ ਬਾਕੀ ਬੇਓੜਕ ਸਮਾਨ। ਕਰਜ਼ਾ ਲਾਹ ਕੇ ਵੀ ਲਾਹੇ 'ਚ ਈ ਰਿਹਾ ਨਾ।

ਹਾਰਾ ਸਿੰਘ—ਕਰਜ਼ਾ ਕੀ ਲਾਹੁਣਾ ਸੀ। ਅਗੇ ਤਾਂ ਸੁਣ ਕੀ ਵਾਪਰੀ ਵਿਚਾਰੇ ਨਾਲ।

ਪਾਰਵਤੀ—ਅਗੋਂ ਦੀ ਛਡੋ ਪਰ੍ਹਾਂ।

ਹਾਰਾ ਸਿੰਘ—ਮੁੰਡਾ ਸਾਰਾ ਸਮਾਨ, ਸਾਰਾ ਦਾਜ ਤੇ ਸਾਰਾ ਪੈਸਾ ਲੈ ਕੇ ਸਣੇ ਵਹੁਟੀ ਦਿੱਲੀ ਜਾ ਵੜਿਆ ਤੇ ਪਾਲਾ ਸਿੰਘ ਦੇ ਸਿਰ ਕਰਜ਼ਾ ਸੂਣ ਲਈ ਉਂਜ ਦਾ ਉਂਜ ਹੀ ਰਹਿ ਗਿਆ। ਸਾਰੀ ਉਮਰ ਕਰਜ਼ਾ ਚੁਕਣ ਵਾਲੇ ਅੰਗੂਠੇ ਦੀ ਕਾਲੁਕ ਨਾ ਲੱਥੀ ਤੇ ਨਾ ਲਹਿਣੀ ਏ।

ਪਾਰਵਤੀ—ਸਾਰੇ ਪਾਲਾ ਸਿੰਘ ਦੇ ਮੁੰਡੇ ਵਰਗੇ ਹੋ ਗਏ? ਸਾਡਾ ਕਰਤਾਰ ਇਹੋ ਜਿਹਾ ਨਹੀਂ। ਅਸੀਂ ਤਾਂ ਇਸ ਦਾ ਵਜ ਗਜ ਕੇ ਵਿਆਹ ਕਰਨੈ। ਪਹਿਲਾ ਵਿਆਹ ਏ। (ਕਰਤਾਰ ਵਲ ਇਸ਼ਾਰਾ ਕਰ ਕੇ) ਇਸ ਨੇ ਸਵਰਗ ਵਿਖਾਣਾ ਜੇ, ਸਵਰਗ।

ਹਾਰਾ ਸਿੰਘ—ਕੁਝ ਵੀ ਹੋਵੇ, ਬੁਢੇਪੇ ਤੋਂ ਰਤਾ ਕੁ ਡਰਨਾ ਹੀ ਚਾਹੀਦੈ। ਥੋੜਾ ਬਹੁਤ ਸਾਂਭਣਾ ਈ ਚਾਹੀਦੈ, ਕਿਉਂਕਿ ਘਰੋਂ ਖਾ ਕੇ ਜਾਣ ਵਾਲੇ ਨੂੰ ਈ ਅਗੋਂ ਪਕਾ ਕੇ ਮਿਲਦੀਆਂ। ਸਵਰਗ ਹੋਰ ਵੀ ਨਿਖਰਦੈ, ਜੇ ਕੋਲ ਵੀ ਚਾਰ ਕੌਡਾਂ ਹੋਣ।

ਪਾਰਵਤੀ—ਕੋਲ ਵੀ ਬਥੇਰੇ ਹੋ ਜਾਣਗੇ ਜਦ ਲਿਆ ਕੇ ਤੁਹਾਡੀ ਤਲੀ ਤੇ ਧਰਿਆ ਕਰੇਗਾ ਕਾਕਾ। ਤੁਸੀਂ ਰਤਾ ਵੀ ਚਿੰਤਾ ਨਾ ਕਰੋ।

(ਕਕੂ ਸਕੂਲੋਂ ਆਉਂਦਾ ਹੈ।)

ਕਕੂ—(ਬਸਤਾ ਰਖਦਾ ਹੋਇਆ) ਭਾਈਆ ਜੀ, ਸਤਿ ਸ੍ਰੀ ਅਕਾਲ।

(ਹਾਰਾ ਸਿੰਘ ਬਗਲ ਵਿਚ ਲੈ ਕੇ ਪਿਆਰ ਕਰਦਾ ਹੈ।)

ਕਕੂ—ਕਿਹਦਾ ਵਿਆਹ ਹੋ ਰਿਹੈ?

ਪ੍ਰੀਤੋ—ਵੀਰ ਦਾ।

ਕਕੂ–ਮੈਂ ਵੀ ਜਾਵਾਂਗਾ ਵਿਆਹ। ਮੈਂ ਵੀ ਵੀਰ ਵਰਗੀ ਪਤਲੂਣ ਸੁਆਵਾਂਗਾ।

ਪਾਰਵਤੀ–ਤੂੰ ਵੀ ਸੁਆ ਲਈਂ।

ਕਕੂ–ਲਾਲ ਸੁਆਣੀ ਏਂ।

ਹਾਰਾ ਸਿੰਘ–ਭਾਈ, ਲਾਲ ਹੀ ਸੁਆ ਲਈਂ।

ਪ੍ਰੀਤੋ–ਰੌਲੀ ਨਾ ਪਾ, ਸਭ ਕੁਝ ਲੈ ਲਈਂ।

ਪਾਰਵਤੀ–ਪ੍ਰੀਤੋ, ਕਾਕੇ ਨੂੰ ਰੋਟੀ ਦੇਹ।

ਕਕੂ–ਮੇਰੇ ਲਈ ਚੀਜੀ ਆਂਦੀ ਕਿ ਨਹੀਂ ?

ਹਾਰਾ ਸਿੰਘ–ਆਂਦੀ ਐ।

ਕਕੂ–ਕਿਥੇ ਆ ?

(ਇਧਰ ਉਧਰ ਵੇਖਦਾ ਹੈ, ਝੋਲਾ ਦਿਸਦਾ ਹੈ, ਉਸ ਵਲ ਦੌੜਦਾ ਹੈ।)

ਕਕੂ–(ਝੋਲਾ ਚੁਕਦਾ ਹੋਇਆ) ਚੀਜੀ ਲਈਏ, ਜੀ ਚੀਜੀ।

ਪ੍ਰੀਤੋ–ਮੈਂ ਦਿੰਦੀ ਹਾਂ।

ਕਕੂ–ਨਹੀਂ ਮੈਂ ਆਪੇ ਈ ਲਵਾਂਗਾ। (ਝੋਲੇ ਚੋਂ ਕਢਦਾ ਹੋਇਆ) ਲੂਚੇ, ਜੀ ਲੂਚੇ।

(ਝੋਲਾ ਪ੍ਰੀਤੋ ਫੜ ਲੈਂਦੀ ਹੈ।)

ਹਾਰਾ ਸਿੰਘ–ਆਪਣੀ ਭੈਣ ਨੂੰ ਵੀ ਦੇਹ ਓਏ !

(ਪਾਰਵਤੀ ਕਪੜੇ ਸਾਂਭਦੀ ਹੈ)

ਕਕੂ–ਜੀ ਸੁਆਦ ਵੇਖ ਕੇ ਦਿੰਦਾ ਹਾਂ, ਕਿਤੇ ਖੱਟਾ ਨਾ ਹੋਵੇ।

ਹਾਰਾ ਸਿੰਘ–ਅੱਛਾ ਮੈਨੂੰ ਤਾਂ ਵਿਖਾਲ ! ਨਾਲੇ ਕਰਤਾਰ ਨੂੰ ਦੇਹ !

ਕਕੂ–ਵੀਰ ਨੂੰ ਦਿੰਦਾ ਹਾਂ। ਤੁਹਾਡੇ ਖਾਣ ਵਾਲਾ ਨਹੀਂ।

(ਕਰਤਾਰ ਕਕੂ ਵਲ ਵੇਖ ਕੇ ਹੱਸਣ ਲਗ ਪੈਂਦਾ ਹੈ।)

ਹਾਰਾ ਸਿੰਘ–ਕਕੂ, ਕੋਈ ਗੀਤ ਤਾਂ ਸੁਣਾ !

ਕਕੂ—ਫੇਰ ਲੂਚੇ ਹੋਰ ਦਿਓਗੇ ?
ਹਾਰਾ ਸਿੰਘ—ਚਾਰ ਦਿਆਂਗਾ ।
ਕਕੂ—ਕਿਹੜਾ ਸੁਣਾਵਾਂ ?
ਹਾਰਾ ਸਿੰਘ—ਜਿਹੜਾ ਮਰਜ਼ੀ।
ਪ੍ਰੀਤੋ—ਸੁਣਾਵੇਂਗਾ ਕਿ ਨਖਰੇ ਹੀ ਕਰੇਂਗਾ ?
ਕਕੂ—ਸੁਣਾਂਦਾ ਹਾਂ, ਕਾਹਲੇ ਕਿਉਂ ਪੈਂਦੇ ਹੋ ?

(ਕਾਹਲੀ ਕਾਹਲੀ ਹੱਥ ਵਿਚਲੇ ਲੂਚੇ ਖਾਂਦਾ ਹੈ।)

ਹਾਰਾ ਸਿੰਘ—ਓਏ ਮੂੰਹ ਲਿਬੜ ਗਿਆ।
ਕਕੂ—(ਮੂੰਹ ਤੇ ਹੱਥ ਫੇਰਦਾ ਹੋਇਆ) ਐਵੇਂ ।
ਹਾਰਾ ਸਿੰਘ—ਸੁਣਾ ਫੇਰ।
ਕਕੂ—ਸੂਈ ਵੇ ਸੂਈ ਵੇ।
ਹਾਰਾ ਸਿੰਘ—ਫੇਰ।
ਪ੍ਰੀਤੋ—ਅਗੇ ਵੀ ਬੋਲ।
ਪਾਰਵਤੀ—(ਉਸ ਦੀ ਖੁਸ਼ੀ ਵੇਖ ਕੇ) ਬੱਸ ਕਰ ਵੇ, ਨਜ਼ਰ ਲਗ ਜਾਊਗੀ।
ਕਕੂ—ਜੇ ਲਗੂ ਤਾਂ ਮੈਂ ਲੂਚਾ ਦੇ ਕੇ ਲਾਹ ਸੁਟਾਂਗਾ !

(ਸਾਰੇ ਹੱਸ ਪੈਂਦੇ ਹਨ।)

ਪ੍ਰੀਤੋ—ਗਾਵੇਂਗਾ ਕਿ ਨਹੀਂ ?
ਕਕੂ—ਇਕ ਲੂਚਾ ਦਿਉ ।
ਪ੍ਰੀਤੋ—(ਇਕ ਲੂਚਾ ਝੋਲੇ ਚੋਂ ਕਢ ਕੇ ਸੁਟਦੀ ਹੋਈ) ਲੈ ਭਾੜੇ ਦਿਆ ਟੱਟੂਆ !
ਕਕੂ—ਸੂਈ ਟੰਗੀ ਮੈਂ ਛਿੱਕੇ,
ਮੇਰੇ ਲੂਚੇ ਬੜੇ ਨੇ ਮਿੱਠੇ,
ਭੈਣ ਜੀ ਸੂਈ ਵੇ ।
ਪ੍ਰੀਤੋ—ਆਪ ਜੋੜ ਲਿਆ ਸੂ ।
ਹਾਰਾ ਸਿੰਘ—ਕਿਤੇ ਕਵੀਸ਼ਰ ਨਾ ਬਣ ਜਾਈਂ !

ਕਕੂ- ਸੂਈ ਦਾ ਟੁਟ ਗਿਆ ਨੱਕਾ,
ਮੈਂ ਲੂਚਾ ਲੈ ਕੇ ਨੱਠਾ,
ਮੇਰੀ ਭੈਣ ਮਾਰਿਆ ਧੱਕਾ,
ਮੈਂ ਫੇਰ ਵੀ ਨਾਹੀਂ ਢੱਠਾ,
ਭਾਈਆ ਜੀ ਸੂਈ ਵੇ.........।

(ਸਾਰੇ ਹੱਸ ਪੈਂਦੇ ਹਨ ।)

ਪਾਰਵਤੀ–ਵੇ ਬਹੁਤਾ ਨਾ ਮੱਛਰ !
ਕਕੂ–ਦਿਓ ਫੇਰ ਹੋਰ ਲੂਚੇ ।

(ਪ੍ਰੀਤੋ ਕੋਲੋਂ ਝੋਲਾ ਖੋਂਹਦਾ ਹੈ ।)

ਪ੍ਰੀਤੋ–ਹੋਰ ਸੁਣਾ !
ਕਕੂ–ਪਹਿਲਾਂ ਲੂਚੇ ਦੇਹ ।
ਪਾਰਵਤੀ–ਦੇਹ ਕੁੜੇ !

(ਪ੍ਰੀਤੋ ਦੋ ਲੂਚੇ ਦਿੰਦੀ ਹੈ ਤੇ ਉਹ
ਬਾਹਰ ਨੂੰ ਦੌੜ ਜਾਂਦਾ ਹੈ ।
ਪਾਰਵਤੀ ਖ਼ੁਸ਼ ਹੋਈ ਜਾਂਦੀ ਹੈ ।)

ਹਾਰਾ ਸਿੰਘ–ਮੈਂ ਹਕੀਮ ਨੂੰ ਕਾਕੇ ਦਾ ਹਾਲ ਦੱਸ ਆਵਾਂ ।

(ਜਾਂਦਾ ਹੈ ।)

(ਪਰਦਾ)

# ਨਾਟ

## ਝਾਕੀ ਪਹਿਲੀ

### ਹੋਸਟਲ ਦਾ ਛੋਟਾ ਕਮਰਾ

ਕਮਰੇ ਦਾ ਬੂਹਾ ਸਾਰਾ ਖੁਲ੍ਹਾ ਹੈ। ਬੂਹੇ ਉਤੇ ਕਰਤਾਰ ਸਿੰਘ ਦੀ ਨੇਮ ਪਲੇਟ ਲਗੀ ਹੋਈ ਹੈ। ਐਨ ਬੂਹੇ ਦੇ ਕੋਲ ਅੰਦਰ-ਵਾਰ ਖੱਬੇ ਪਾਸੇ ਵਲ ਇਕ ਮੇਜ਼ ਪਈ ਹੈ, ਉਤੇ ਸ਼ੀਸ਼ਾ ਪਿਆ ਦਿਸਦਾ ਹੈ। ਮੇਜ਼ ਦੇ ਹੇਠੋਂ ਸਾਹਮਣੇ ਪਏ ਟਰੰਕ ਦਿਸਦੇ ਹਨ, ਜਿਨ੍ਹਾਂ ਤੇ ਕਪੜਾ ਵਿਛਾ ਕੇ ਟੈਚੀਕੇਸ ਰਖਿਆ ਹੋਇਆ ਹੈ। ਮੇਜ਼ ਦੇ ਉਤੋਂ ਦੀ ਸਾਹਮਣੀ ਕੰਧ ਤੇ ਲਗੀਆਂ ਐਕਟਰਸਾਂ ਦੀਆਂ ਤਸਵੀਰਾਂ ਦਿਸਦੀਆਂ ਹਨ। ਸਾਹਮਣੇ ਸੱਜੇ ਪਾਸੇ ਟਾਈਆਂ ਲਟਕਦੀਆਂ ਦਿਸਦੀਆਂ ਹਨ। ਬੂਹੇ ਦੇ ਬਾਹਰ ਐਨ ਦਰਵਾਜ਼ੇ ਦੇ ਖੱਬੇ ਪਾਸੇ ਦੋ ਕੁਰਸੀਆਂ ਪਈਆਂ ਹਨ। ਕੋਲ ਤਪਾਈ ਪਈ ਹੈ, ਤਪਾਈ ਉਤੇ ਚਾਹਦਾਨੀ ਤੇ ਪਲੇਟਾਂ ਪਈਆਂ ਹਨ। ਕਰਤਾਰ ਸ਼ੀਸ਼ੇ

ਸਾਹਮਣੇ ਠਾਠਾ ਠੀਕ ਕਰਦਾ ਹੈ ਤੇ ਫੇਰ ਸ਼ੀਸ਼ਾ ਚੁਕ ਕੇ ਦਾਹੜੀ ਵੇਖਦਾ ਹੋਇਆ ਬਾਹਰ ਆਉਂਦਾ ਹੇ।

ਕਰਤਾਰ–(ਦਾੜ੍ਹੀ ਨੂੰ ਠੀਕ ਕਰਦਾ ਹੋਇਆ) ਮੁੰਡੂ! ਓਏ ਮੁੰਡੂ!

ਅਵਾਜ਼–ਆਇਆ ਜੀ।

ਕਰਤਾਰ–ਓਏ ਬੁਧੂ ਅਜੇ ਤੋੜੀ ਪੇਸਟਰੀ ਨਹੀਂ ਲਿਆਇਆ, ਮੈਂ ਚਾਹ ਕਿਵੇਂ ਪੀਵਾਂ?

ਅਵਾਜ਼–ਜੀ ਉਹ ਦਿੰਦਾ ਨਹੀਂ। ਉਹ ਕਹਿੰਦੈ ਪਹਿਲਾਂ ਪਿਛਲਾ ਉਧਾਰ ਚੁਕਾਓ।

ਕਰਤਾਰ–ਏਥੇ ਖੜਾ ਹੀ ਟਰ ਟਰ ਕਰੀ ਜਾਨੈਂ, ਸਾਹਮਣੇ ਆ ਕੇ ਦੱਸ।

(ਮੁੰਡੂ ਮੈਲੇ ਜਿਹੇ ਕਪੜੇ ਪਾਈ ਡਰਦਾ ਡਰਦਾ ਅੰਦਰ ਆਉਂਦਾ ਹੈ।)

ਕਰਤਾਰ–(ਕੁਰਸੀ ਤੇ ਬੈਠਾ ਹੋਇਆ) ਮੈਂ ਚਾਹ ਤੇਰੇ ਸਿਰ ਨਾਲ ਪੀਵਾਂ, ਪੇਸਟਰੀ ਨਹੀਂ ਲਿਆਇਆ।

(ਸ਼ੀਸ਼ਾ ਬਾਹਰਲੀ ਤਪਾਈ ਤੇ ਮੂੰਧਾ ਰਖਦਾ ਹੈ।)

ਮੁੰਡਾ–ਜੀ ਉਹ ਦਿੰਦਾ ਨਈਂ ਸੀ।

ਕਰਤਾਰ–ਦੂਜੀ ਦੁਕਾਨ ਤੋਂ ਲੈ ਆਉਂਦਾ!

ਮੁੰਡਾ–ਜੀ! ਉਥੇ ਵੀ ਗਿਆ ਸਾਂ। ਉਹ ਵੀ ਨਈਂ ਦਿੰਦਾ।

ਕਰਤਾਰ–ਜਾ, ਕਨਟੀਨ ਚੋਂ ਲਿਆ!

ਮੁੰਡਾ–ਜੀ...ਜੀ।

ਕਰਤਾਰ–ਜੀ ਜੀ ਕੀ ਲਾਈ ਆ, ਛੇਤੀਂ ਕਰ।

ਮੁੰਡਾ–ਜੇ ਉਸ ਵੀ ਨਾ ਕਰ ਦਿਤੀ।

ਕਰਤਾਰ–ਦੇਵੇਗਾ। ਉਸ ਦੇ ਵੱਡੇ ਵੀ ਦੇਣਗੇ........ਛੇਤੀਂ ਕਰ। ਇਨ੍ਹਾਂ ਨੌਕਰਾਂ ਨੇ ਕਿਵੇਂ ਸਿਰ ਖਾਣਾ ਲਿਆ ਹੋਇਐ। (ਕੁਝ ਸੋਚਣ ਲਗ ਪੈਂਦਾ ਹੈ) ਇਨ੍ਹਾਂ ਦੁਕਾਨਦਾਰਾਂ ਨੂੰ ਸਿੱਧਾ ਕਰਨਾ ਪਵੇਗਾ। ਜਦ ਕੰਮ ਪੈਂਦਾ ਤਾਂ ਲੇਹਲੜੀਆਂ ਕਢਦੇ ਦੌੜੇ ਆਉਂਦੇ ਨੇ।

ਅੱਜ ਪੇਸਟਰੀ ਨਹੀਂ ਦਿੰਦੇ। ਮੈਂ ਵੀ ਕਰਤਾਰ ਨਹੀਂ, ਜੇ ਇਨ੍ਹਾਂ ਨੂੰ ਦਾਕੂ ਦਾਣਾ ਨਾ ਖੁਆਇਆ......।

(ਕਿਸੇ ਦੇ ਆਉਣ ਦੀ ਆਵਾਜ਼ ਆਉਂਦੀ ਹੈ।
ਕਰਤਾਰ ਚੁਪ ਹੋ ਜਾਂਦਾ ਹੈ ਤੇ ਅੰਦਰ ਚਲਾ ਜਾਂਦਾ ਹੈ)

ਕੁਲਤਾਰ–(ਅੰਦਰ ਵੜਨ ਲਗਦਾ ਹੋਇਆ) ਅੱਜ ਕਾਲਜ ਨਹੀਂ ਗਿਆ?

ਕਰਤਾਰ–(ਬਾਹਰ ਆਉਂਦਾ ਹੋਇਆ) ਅੱਜ ਚਿੱਤ ਨਹੀਂ ਠੀਕ।

ਕੁਲਤਾਰ–ਕੀ ਆ ਪਿਆ ਚਿੱਤ ਨੂੰ ?

ਕਰਤਾਰ–ਪਤਾ ਨਹੀਂ, ਰਾਤੀਂ ਸਿਨਮੇ ਵਿਚ ਕੀ ਹੋ ਗਿਆ ?

ਕੁਲਤਾਰ–ਤੈਨੂੰ ਸਿਨਮਿਆਂ ਦਾ ਭੁਸ ਹੈ ਵੀ ਬੜਾ। ਥੋੜੇ ਵੇਖਿਆ ਕਰ, ਕਿਤੇ ਅੱਖਾਂ ਈ ਨਾ ਗੁਆ ਲਈਂ ਤੇ ਸਿਨਮਾ ਈ ਨਾ ਬਣ ਬਹੀਂ।

ਕਰਤਾਰ–ਸਿਨਮੇ ਬਿਨਾਂ ਕੀ ਕਾਲਜ-ਜੀਵਨ ਹੋਇਆ। ਨਾਲੇ ਕਿਤੇ ਨਹੀਂ ਜਾਂਦੀਆਂ ਅੱਖਾਂ। ਜੇ ਦਰਸ਼ਨ ਪਰਸ਼ਨ ਕਰਦਿਆਂ ਅੱਖਾਂ ਜਾਂਦੀਆਂ ਨੇ ਤਾਂ ਜਾਣ ਪਈਆਂ।

ਕੁਲਤਾਰ–ਸਿਨਮਿਆਂ ਲਈ ਐਨੇ ਪੈਸੇ ਕਿਥੋਂ ਆਉਂਦੇ ਨੇ ? ਘਰ ਦੇ ਨਹੀਂ ਰੋਕਦੇ ?

ਕਰਤਾਰ-ਘਰ ਦਿਆਂ ਨੇ ਕਾਹਨੂੰ ਰੋਕਣੈ, ਕੋਈ ਕਰੂੰਜੜਿਆਂ ਦੀ ਉਲਾਦ ਹਾਂ ? ਸਰਦਾਰਾਂ ਦੇ ਪੁਤਰ ਹਾਂ, ਐਸ਼ ਕਰਾਉਣ ਵਾਲਿਆਂ ਮਾਪਿਆਂ ਦੇ ਸਾਹਿਬਜ਼ਾਦੇ ਹਾਂ।

ਕੁਲਤਾਰ–ਅੱਛਾ !

ਕਰਤਾਰ–(ਬੈਠਦਾ ਹੋਇਆ) ਮਾਪਿਆਂ ਦੇ ਅੱਖਾਂ ਦੇ ਤਾਰੇ ਹਾਂ।

ਕੁਲਤਾਰ–ਸਿਟਿਆ ਹੋਇਆ ਕਿਹੜਾ ਹੁੰਦਾ, ਸਾਰੇ ਈ ਮਾਪਿਆਂ ਦੀਆਂ ਅੱਖਾਂ ਦੇ ਤਾਰੇ ਹੁੰਦੇ ਨੇ। ਪਰ ਇਹਦਾ ਇਹ ਭਾਵ ਨਹੀਂ ਕਿ ਤੁਸੀਂ ਉਨ੍ਹਾਂ ਨੂੰ ਚਰੂੰਡ ਹੀ ਸੁਟੋ। ਸਭ ਕੁਝ ਖੋਹ ਕੇ ਐਸ਼ ਦੀ ਭੱਠੀ ਵਿਚ ਪਾ ਦਿਓ। ਉਨ੍ਹਾਂ ਦੀ ਲਹੂ ਪਸੀਨੇ ਦੀ ਕਮਾਈ

ਸੁਆਹ ਕਰ ਦਿਓ।

ਕਰਤਾਰ–ਕੌਣ ਸੁਆਹ ਕਰਦੈ। ਅਸੀਂ ਤਾਂ ਐਸ਼ ਕਰਦੇ ਹਾਂ ਤੇ ਮਾਪਿਆਂ ਦੇ ਸਿਰ ਤੇ ਹੀ ਐਸ਼ ਹੁੰਦੀ ਏ।

ਕੁਲਤਾਰ–ਐਨੀਆਂ ਸਾਰੀਆਂ ਐਕਟਰਸਾਂ ਦੀਆਂ ਤਸਵੀਰਾਂ ਲਾਉਣੀਆਂ ਧਨ ਦੀ ਪੂਜਾ ਹੋਣੀ ਏਂ ?

ਕਰਤਾਰ–ਤੂੰ ਵੀ ਬੁਧੂ ਹੀ ਰਹਿਉਂ। ਧੰਨ ਦੀ ਨਾ ਸਹੀ, ਸੁੰਦਰਤਾ ਦੀ ਪੂਜਾ ਤਾਂ ਹੈ ਨਾ। ਉਹ ਵੀ ਏਸੇ ਉਮਰ ਹੁੰਦੀ ਏ, ਮੜ੍ਹੀਆਂ ਵਿਚ ਪਹੁੰਚ ਕੇ ਨਹੀਂ।

ਕੁਲਤਾਰ–ਤੂੰ ਗਿਆ। ਤੂੰ ਨਹੀਂ ਹੁਣ ਬਚਦਾ।

ਕਰਤਾਰ–ਮੇਰਾ ਸੁਖ ਲੇਖਾ, ਤੂੰ ਬਚ ਕੇ ਰਹੁ।

(ਬਾਹਰੋਂ ਮੁੰਡਾ ਪੇਸਟਰੀ ਲੈ ਕੇ ਆਉਂਦਾ ਹੈ ਤੇ ਰਖ ਕੇ ਚਲਾ ਜਾਂਦਾ ਹੈ।)

ਕੁਲਤਾਰ–(ਵੇਖ ਕੇ) ਇਹ ਕਾਹਦੇ ਲਈ ਮੰਗਵਾਈ ਏ ?

ਕਰਤਾਰ–ਖਾਣ ਲਈ, ਹੋਰ ਕਾਹਦੇ ਲਈ ?

ਕੁਲਤਾਰ–ਕੋਈ ਚੱਜ ਦੀ ਚੀਜ਼ ਖਾਇਆ ਕਰ। ਇਹ ਕੀ ਸੁਆਹ ਖੇਹ ਖਾਂਦਾ ਰਹਿੰਦੈਂ ?

ਕਰਤਾਰ–ਤੂੰ ਕੀ ਜਾਣੇ, ਕੀ ਖਾਣੈ ਤੇ ਕੀ ਨਹੀਂ ਖਾਣਾ। ਤੂੰ ਤਾਂ ਪ੍ਰਿਥੀ ਰਾਜ ਦੇ ਨਾਟਕ ਵੇਖਣ ਨੂੰ ਵੀ ਫ਼ਜ਼ੂਲ-ਖਰਚੀ ਕਹੇਂਗਾ। ਤੇਰਾ ਕੀ ਆ।

ਕੁਲਤਾਰ–ਉਸ ਦਾ ਵੀ ਟਿਕਟ ਲਿਆ ਏ ਤੂੰ ?

ਕਰਤਾਰ–ਹਾਂ ਦਸਾਂ ਦਾ।

ਕੁਲਤਾਰ–ਅੱਛਾ !

ਕਰਤਾਰ–ਮੈਂ ਤਾਂ ਕ੍ਰਿਕਟ ਮੈਚ ਲਈ ਵੀ ਪੰਦਰਾਂ ਦਾ ਟਿਕਟ ਲਿਆ ਹੋਇਆ, ਤੂੰ ਕੀ ਸਮਝਦੈਂ।

ਕੁਲਤਾਰ–ਮੈਂ ਕੀ ਸਮਝਣਾ। ਮੇਰਾ ਤੇਰਾ ਕੀ ਮੇਲ। ਅਸਾਂ ਗਰੀਬਾਂ

ਦੀ ਤਾਂ ਫ਼ੀਸ ਹੀ ਪੂਰੀ ਨਹੀਂ ਹੁੰਦੀ।

ਕਰਤਾਰ–(ਚਾਹ ਬਣਾਉਂਦਾ ਹੋਇਆ) ਛੱਡ ਇਨ੍ਹਾਂ ਗੱਲਾਂ ਨੂੰ, ਆ ਬੈਠ ਚਾਹ ਪੀ ਲੈ।

ਕੁਲਤਾਰ–ਨਾ ਭਾਈ, ਖਾਈਏ ਦਾਲ ਜੋ ਨਿਭੇ ਨਾਲ।

ਕਰਤਾਰ–ਇਹ ਕਿਹੜੀ ਕਸਤੂਰੀ ਏ, ਜਿਹੜੀ ਨਾਲ ਨਹੀਂ ਨਿਭ ਸਕਦੀ। ਲੈ ਲਾ ਇਕ ਪੀਸ।

(ਪੇਸਟਰੀ ਅਗੇ ਕਰਦਾ ਹੋਇਆ)

ਕੁਲਤਾਰ–ਨਾ ਭਾਈ।

ਕਰਤਾਰ–ਅੱਛਾ ਚਾਹ ਈ ਪੀ ਲੈ। ਇਹ ਤਾਂ ਹਰ ਜਣੇ ਖਣੇ ਨਾਲ ਨਿਭ ਸਕਦੀ ਏ।

ਕੁਲਤਾਰ–ਇਸ ਨਾਮੁਰਾਦ ਦਾ ਕੀ ਪੀਣਾ। ਅੰਦਰ ਲੂਹਣੈ ਪੀ ਕੇ!

ਕਰਤਾਰ–(ਮਖ਼ੌਲ ਨਾਲ) ਤੂੰ ਦੁਧ ਪੀਂਦਾ ਹੋਣੈ। ਗਰੀਬਾਂ ਨੂੰ ਤਾਂ ਕਣਕ ਹੀ ਅੰਨ ਆ।

(ਕਰਤਾਰ ਪੇਸਟਰੀ ਖਾਂਦਾ ਹੈ ਤੇ ਨਾਲ ਚਾਹ ਪੀਂਦਾ ਹੈ।)

ਕੁਲਤਾਰ–ਅੱਛਾ ਭਈ! ਮੈਂ ਚਲਦਾ ਹਾਂ।

ਕਰਤਾਰ–ਬੈਠ ਜੁਆਨ, ਸੁਣਾ ਕੋਈ ਗੱਪ ਛੜੱਪ।

ਕੁਲਤਾਰ–ਇਉਂ ਜਾਪਦੈ ਜਿਵੇਂ ਐਤਕੀਂ ਸਤੰਬਰ ਵਿਚ ਦੇਣਾ ਇਮਤਿਹਾਨ।

ਕਰਤਾਰ–ਸਤੰਬਰ ਵਿਚ ਈ ਹੋ ਜਾਵੇ ਤਾਂ ਵੀ ਬੜੀ ਬਹਾਦਰੀ ਏ।

ਕੁਲਤਾਰ–ਕਿਉਂ?

ਕਰਤਾਰ–ਤਿਆਰੀ ਸ਼ਿਆਰੀ ਕੋਈ ਨਹੀਂ। ਹਾਂ ਉਂਜ ਪਾਸ ਤਾਂ ਹੋ ਸਕਦਾਂ, ਪਰ ਟੁਟਾ ਜਿਹਾ ਪਾਸ ਹੋ ਕੇ ਕੀ ਲੈਣਾ? ਨਾਲੇ ਜੇ ਪਾਸ ਹੋ ਗਏ ਤਾਂ ਕਾਲਜ ਦੀਆਂ ਮੌਜਾਂ ਕਿਥੇ? ਨਾਲੇ ਇਕ ਹੋਰ ਗਲ ਵੀ ਏ।

ਕੁਲਤਾਰ–ਕੀ ?

ਕਰਤਾਰ–ਮੁਕਲਾਵਾ ਆਉਣੈ। ਪਹਿਲੀ ਮਾਰਚ ਨੂੰ ਪਿੰਡ ਚਲਾ ਜਾਣਾ। ਤੂੰ ਜਾਣਦੈਂ, ਉਥੇ ਪੜ੍ਹ ਹੁੰਦੈ ਫੇਰ।

ਕੁਲਤਾਰ–ਨਾ ਜਾਈਂ ਪਿੰਡ।

ਕਰਤਾਰ–ਜਦ ਘਰ ਦਿਆਂ ਨੇ ਚਾਅ ਨਾਲ ਮੁਕਲਾਵਾ ਲਿਆਉਣਾ ਤਾਂ ਮੈਂ ਐਵੇਂ ਇਥੇ ਰਹਿ ਕੇ ਉਨ੍ਹਾਂ ਦਾ ਦਿਲ ਤੋੜਾਂ ?

ਕੁਲਤਾਰ–ਤਾਂ ਫੇਰ ਹੋ ਚੁਕੀ ਬੀ. ਏ.।

ਕਰਤਾਰ–ਤੇਰਾ ਇਹ ਕਿਆਸ ਗ਼ਲਤ ਏ। ਬੀ. ਏ. ਜ਼ਰੂਰ ਹੋਵੇਗੀ ਤੇ ਸ਼ਾਨ ਨਾਲ ਹੋਵੇਗੀ।

ਕੁਲਤਾਰ–ਤੂੰ ਦਾਖ਼ਲਾ ਤਾਂ ਭੇਜ ਦਿਤੈ।

ਕਰਤਾਰ–ਜੇ ਦਾਖ਼ਲਾ ਨਾ ਭੇਜਦਾ ਤਾਂ ਪੈਸੇ ਕਿਵੇਂ ਲੈਂਦਾ ?

ਕੁਲਤਾਰ–(ਗਲ ਬਦਲ ਕੇ) ਹੁਣ ਕਿਹੋ ਜਿਹਾ ਸੁਭਾ ਏ ਸ੍ਰੀ ਮਤੀ ਦਾ ?

ਕਰਤਾਰ–ਮੋਸਟ ਲਵਿੰਗ। ਉਹ ਤਾਂ ਸੁੰਦਰਤਾ ਦੀ ਪੁਤਲੀ ਏ, ਪਿਆਰ ਦੀ ਦੇਵੀ ਤੇ ਮਿਠਾਸ ਦਾ ਸੋਮਾ। ਜਿਸ ਦਿਨ ਚਿੱਠੀ ਆਉਂਦੀ ਏ, ਦੋ ਦਿਨ ਕਾਲਜ ਨਹੀਂ ਜਾ ਹੁੰਦਾ। ਕਲ ਚਿੱਠੀ ਆਈ ਸੀ, ਅੱਜ ਹੁਲਾਰਾ ਹੀ ਚੜ੍ਹਿਆ ਰਿਹਾ।

ਕੁਲਤਾਰ–ਤੂੰ ਤੇ ਬੜਾ ਅਜੀਬ ਏਂ ਫੇਰ। ਚਿੱਠੀਆਂ ਲਿਖਣ ਲਿਖੌਣ ਵਿਚ ਰਹਿੰਦੈਂ।

ਕਰਤਾਰ–ਅਜੀਬ ਹੋਣਾ ਈ ਤੇ ਜੀਵਨ ਏ, ਮਹਾਰਾਜ! ਤੇ ਚਿੱਠੀਆਂ ਦੇ ਜੀਵਨ-ਰਸ, ਤੂੰ ਕੀ ਜਾਣੇ ?

ਕੁਲਤਾਰ–ਅੱਛਾ! ਭਾਈ ਤੇਰਾ ਸਾਡਾ ਕੀ ਮੇਲ ? (ਕਰਤਾਰ ਵਲ ਹੱਥ ਕਰ ਕੇ) ਕਿਥੇ ਰਾਮ ਰਾਮ (ਆਪਣੀ ਵਲ ਹੱਥ ਕਰ ਕੇ) ਕਿਥੇ ਟੈਂ ਟੈਂ। ਅਸੀਂ ਤਾਂ ਇਮਤਿਹਾਨ ਦੇਣਾ ਏ ਤੇ ਬੀ. ਏ. ਪਾਸ ਕਰ ਕੇ ਕਿਤੇ ਲਗਣਾ ਏ। ਮਾਪਿਆਂ ਦਾ ਹੱਥ ਵਟਾਉਣਾ ਏ।

ਕਰਤਾਰ–ਵਟਾਓ, ਮਾਪਿਆਂ ਦਾ ਹੱਥ, ਵਟਾ ਸਕੋ ਤਾਂ। ਸਾਡੇ ਵਿਚ

ਤਾਂ ਅਜੇ ਹਿੰਮਤ ਨਹੀਂ; ਤੇ ਨਾ ਹੀ ਸਾਡੇ ਮਾਪਿਆਂ ਨੂੰ ਇਹਦੀ ਲੋੜ ਏ। ਤੂੰ ਨਹੀਂ ਵਿਆਹ ਕਰਾਉਣਾ ?

ਕੁਲਤਾਰ–ਆਪਣੇ ਸਿਰ ਖ਼ੁਦ ਹੋ ਕੇ ਕਰਾਵਾਂਗੇ, ਕਿਸੇ ਤੇ ਭਾਰ ਕਾਹਨੂੰ ਬਣੀਏ ?

ਕਰਤਾਰ–ਅੱਛਾ ਜੀ, ਸਿਰ ਖ਼ੁਦ ਹੁੰਦੇ ਹੁੰਦੇ ਕਾਲਿਓਂ ਚਿੱਟੇ ਨਾ ਹੋ ਜਾਣ, ਕਿਤੇ ਜੁਆਨੀ ਦਾ ਉਂਜ ਈ ਜਨਾਜ਼ਾ ਨਾ ਨਿਕਲ ਜਾਵੇ।

ਕੁਲਤਾਰ–ਤੂੰ ਜੁਆਨੀ ਦਾ ਜਲੂਸ ਕੱਢ (ਹੱਸਦਾ ਹੈ) ਸਾਡਾ ਕੀ ਆ, ਨਾ ਤਿੰਨਾਂ ਵਿਚ ਨਾ ਤੇਰਾਂ ਵਿਚ।

(ਬਾਹਰੋਂ ਕੁਲਤਾਰ ਨੂੰ ਆਵਾਜ਼ ਆਉਂਦੀ ਹੈ।)

ਕਰਤਾਰ–ਬੜੀਆਂ ਅਵਾਜ਼ਾਂ ਪੈਂਦੀਆਂ, ਕੀ ਮਤੇ ਪਕਾਉਣੇ ਨੇ ?

ਕੁਲਤਾਰ–ਰਤਾ ਦੁਕਾਨ ਦੇ ਰੇਟਾਂ ਬਾਬਤ ਵਿਚਾਰ ਕਰਨੀ ਏ।

ਕਰਤਾਰ–ਲਿਹਾਜ਼ ਨਾ ਕਰਿਓ। ਇਹ ਦੁਕਾਨਦਾਰ ਹੈਨ ਹੀ ਹਰਾਮਜ਼ਾਦੇ, ਇਨ੍ਹਾਂ ਨੂੰ ਦਬਾ ਕੇ ਰਖਣਾ ਚਾਹੀਦੈ। ਲਿਹਾਜ਼ ਨਾਲ ਚਾਮਲ ਜਾਂਦੇ ਨੇ ਇਹ। ਉਨ੍ਹਾਂ ਦੀਆਂ ਮਿੰਨਤਾਂ ਵਿਚ ਨਾ ਆਇਓ।

ਕੁਲਤਾਰ–ਅਸੀਂ ਲਿਹਾਜ਼ ਕਾਹਨੂੰ ਕਰਨਾ।

(ਕੁਲਤਾਰ ਜਾਂਦਾ ਹੈ।)

(ਕਰਤਾਰ ਪਿਆਲੀਆਂ ਇਕ ਪਾਸੇ ਰਖਦਾ ਹੋਇਆ ਉਠਦਾ ਹੈ, ਫੇਰ ਤੌਲੀਏ ਨਾਲ ਮੂੰਹ ਸਾਫ ਕਰਦਾ ਹੈ।)

ਕਰਤਾਰ–ਮੈਂ ਕਹਿੰਦਾ ਹਾਂ ਇਹ ਵੀ ਬੁਧੂ ਕਾਲਜ ਵਿਚ ਆ ਜਾਂਦੇ ਨੇ, ਨਾ ਨਾਟਕ, ਨਾ ਖੇਡਾਂ, ਨਾ ਖਾਣ ਤੇ ਨਾ ਪਿਆਰ, ਕਿਸੇ ਚੀਜ਼ ਦੀ ਵੀ ਜਾਚ ਨਹੀਂ। ਅਸਲ ਵਿਚ ਕਾਲਜ ਵਿਚ ਰਹਿਣਾ ਵੀ ਕਿਸੇ ਕਿਸੇ ਨੂੰ ਆਉਂਦੈ, ਹਾਰੀ ਸਾਰੀ ਕੀ ਜਾਣੇ ਇਸ ਸਵਰਗ ਬਾਬਤ (ਹਸਦਾ ਹੋਇਆ) ਇਨ੍ਹਾਂ ਨੂੰ ਤਸਵੀਰਾਂ ਚੁਭਦੀਆਂ, ਪੇਸਟਰੀ ਦੰਦੀ ਵਢਦੀ ਤੇ ਚਿੱਠੀਆਂ ਲੜਦੀਆਂ। ਇਨ੍ਹਾਂ ਕੀ ਮਾਨਣਾ ਇਹ .........।

(ਅੰਦਰ ਜਾਂਦਾ ਹੈ, ਬੰਨ੍ਹੀ ਬੰਨ੍ਹਾਈ ਪਗ ਲੈ ਕੇ ਬਾਹਰ ਆਉਂਦਾ ਹੈ। ਪਗ ਸਿਰ ਤੇ ਰਖਦਾ ਹੈ ਤੇ ਸ਼ੀਸ਼ਾ ਚੁਕ ਕੇ ਵੇਖਦਾ ਹੈ ਅਤੇ ਪਗ ਠੀਕ ਕਰਦਾ ਹੈ। ਠਾਠਾ ਖੋਲ੍ਹਦਾ ਹੈ ਤੇ ਨਾਲ ਗਾਉਂਦਾ ਹੈ ।)

ਕਰਤਾਰ—ਕਦੀ ਮੈਂ ਲੱਭਾਂ, ਕਦੀ ਤੂੰ ਲੱਭੇਂ,
ਜਦ ਕਦੀ ਪਿਆਰ ਹੁੰਦਾ ਏ।
ਇਉਂ ਮਰ ਮਰ ਕੇ ਹੀ ਸਦਾ,
ਆਸ਼ਕ ਆਬਾਦ ਹੁੰਦਾ ਏ।

(ਫੇਰ ਚੁਪ ਕਰ ਜਾਂਦਾ ਹੈ। ਅੰਦਰ ਜਾ ਕੇ ਅੰਦਰੋਂ ਹੈਂਗਰ ਲਿਆਉਂਦਾ ਹੈ। ਬੂਹੇ 'ਚ ਖੜਾ ਹੋ ਕੇ ਹੈਂਗਰ ਤੋਂ ਕੋਟ ਲਾਹ ਕੇ ਪਾਉਂਦਾ ਹੈ। ਫੇਰ ਹੈਂਗਰ ਅੰਦਰ ਰਖਣ ਜਾਂਦਾ ਹੈ ਤੇ ਬਟੂਆ ਹੱਥ ਵਿਚ ਫੜੀ ਬਾਹਰ ਆਉਂਦਾ ਹੈ ਇਸ ਨੂੰ ਜੇਬ ਵਿਚ ਪਾਉਂਦਾ ਹੈ । ਤਪਾਈ ਸਣੇ ਪਲੇਟਾਂ ਚੁਕ ਕੇ ਅੰਦਰ ਰਖਦਾ ਹੈ। ਆਪਣੀ ਬੈਂਤ ਦੀ ਕੁਰਸੀ ਵੀ ਅੰਦਰ ਕਰਦਾ ਹੈ। ਫੇਰ ਬੂਹਾ ਬੰਦ ਕਰਕੇ ਜੰਦਰਾ ਲਾ ਦਿੰਦਾ ਹੈ। ਟਹਿਲਦਾ ਖੱਬੇ ਪਾਸੇ ਜਾਂਦਾ ਹੈ। ਸੱਜੇ ਪਾਸਿਓਂ ਹਾਰਾ ਸਿੰਘ ਆਉਂਦਾ ਦਿਸਦਾ ਹੈ ਤੇ ਕਰਤਾਰ ਨੂੰ ਅਵਾਜ਼ ਮਾਰਦਾ ਹੈ। ਕਰਤਾਰ ਮੁੜ ਕੇ ਦੂਰੋਂ ਹੀ ਸਤਿ ਸ੍ਰੀ ਅਕਾਲ ਬੁਲਾਉਂਦਾ ਹੈ ਫੇਰ ਦੋਵੇਂ ਕਮਰੇ ਦੇ ਬੰਦ ਬੂਹੇ ਅਗੇ ਆ ਜਾਂਦੇ ਹਨ।)

ਕਰਤਾਰ—ਭਾਈਆ ਜੀ (ਬੋਝਿਆਂ ਵਿਚ ਹੱਥ ਮਾਰਦਾ ਹੋਇਆ) ਮੇਰੀ ਤਾਂ ਕੁੰਜੀ ਕਿਤੇ ਡਿਗ ਪਈ। (ਸੋਚ ਕੇ) ਖੌਰਿਆ ਕਿਚਨ ਵਿਚ ਡਿਗ ਪਈ ਤੇ ਸ਼ਾਇਦ ਕਾਲਜ ਵਿਚ।

ਹਾਰਾ ਸਿੰਘ—ਚੰਗੀ ਤਰ੍ਹਾਂ ਚੇਤਾ ਕਰ।

ਕਰਤਾਰ—(ਮੱਥੇ ਤੇ ਹੱਥ ਰਖਕੇ) ਡਵਿਨਟੀ ਦੇ ਪੀਰੀਅਡ ਨਾ ਡਿਗ ਪਈ ਹੋਵੇ, ਅਖ਼ੀਰਲਾ ਪੀਰੀਅਡ ਉਹੋ ਹੀ ਸੀ।

ਹਾਰਾ ਸਿੰਘ—ਹੁਣ ਕਾਲਜ ਖੁਲ੍ਹਾ ਹੀ ਹੋਵੇਗਾ ?

ਕਰਤਾਰ—ਸ਼ਾਇਦ। ਤੁਸੀਂ ਮੇਰੇ ਨਾਲ ਆਓ। ਕੁਲਤਾਰ ਦੇ ਕਮਰੇ ਵਿਚ ਬੈਠੋ। ਮੈਂ ਪਤਾ ਕਰਦਾ ਹਾਂ। ਨਹੀਂ ਤਾਂ ਚਪੜਾਸੀ ਨੂੰ ਸਦ ਕੇ ਲਭਦਾ ਹਾਂ।

ਹਾਰਾ ਸਿੰਘ—(ਕੁੰਜੀ ਗੁਆਚਣ ਤੇ ਉਦਾਸ ਹੋ ਜਾਂਦਾ ਹੈ) ਬੜਾ ਮਾੜਾ ਹੋਇਆ (ਜਿੰਦਰੇ ਨੂੰ ਹੱਥ ਪਾ ਕੇ) ਇਹ ਤਾਂ ਮਾਸਟਰ ਲਾਕ ਏ।

ਕਰਤਾਰ—ਭਾਈਆ ਜੀ, ਤੁਸੀਂ ਆਓ; ਲੱਭ ਪੈਂਦੀ ਏ ਚਾਬੀ, ਜਾਂਦੀ ਨਹੀਂ ਕਿਤੇ।

(ਕਰਤਾਰ ਹਾਰਾ ਸਿੰਘ ਨੂੰ ਨਾਲ ਲੈ ਕੇ ਚਲਾ ਜਾਂਦਾ ਹੈ।)

ਮੁੰਡੂ—(ਖਾਲੀ ਕੌਲੀ ਲੈ ਕੇ ਲੰਘਦਾ ਹੋਇਆ) ਹੁਣ ਇਥੇ ਸੀ ਖੌਰਿਆ ਕਿਧਰ ਚਲੇ ਗਏ।

(ਕੁਝ ਚਿਰ ਮਗਰੋਂ ਕਰਤਾਰ ਇਕੱਲਾ ਹੀ ਦੂਜੇ ਪਾਸਿਓਂ ਕਿੰਨੀਆਂ ਸਾਰੀਆਂ ਨਵੀਆਂ ਜੇਹੀਆਂ ਕਿਤਾਬਾਂ ਲੈ ਕੇ ਆਉਂਦਾ ਹੈ।) ਕਿਤਾਬਾਂ ਬਾਹਰਲੀ ਕੁਰਸੀ ’ਤੇ ਰਖ ਕੇ ਆਪਣਾ ਕਮਰਾ ਖੋਲ੍ਹਦਾ ਹੈ। ਐਕਟਰਸਾਂ ਦੀਆਂ ਸਾਰੀਆਂ ਤਸਵੀਰਾਂ ਲਾਹ ਕੇ ਤੇ ਪਲੇਟਾਂ ਵਿਚ ਲੁਕਾਉਂਦਾ ਹੈ। ਫੇਰ ਤਪਾਈ ਤੇ ਕਿਤਾਬਾਂ ਟਿਕਾਉਂਦਾ ਹੈ।

ਕਰਤਾਰ–(ਸੋਚਦਾ ਹੋਇਆ) ਹਾਂ ਸੁਝ ਗਈ। ਇਉਂ ਹੋ ਜਾਊ ਪੈਸਿਆਂ ਦਾ ਪਰਬੰਧ।

(ਕਰਤਾਰ ਬੂਹਾ ਖੁਲ੍ਹਾ ਛਡ ਕੇ ਦੌੜ ਜਾਂਦਾ ਹੈ।)

ਮੁੰਡੂ–(ਕੌਲੀ ਵਿਚ ਘਿਓ ਲੈ ਕੇ ਜਾਂਦਾ ਹੋਇਆ ਤੇ ਬੂਹੇ ਵਲ ਵੇਖਦਾ ਹੋਇਆ) ਹੈਂ ਕਮਰਾ ਖੁਲ੍ਹਾ, ਕਮਰਾ ਖੁਲ੍ਹਾ ਆਪ ਛਡ ਜਾਂਦੇ ਨੇ ਤੇ ਚੋਰੀਆਂ ਸਾਡੇ ਸਿਰ.........ਸਰਦਾਰ ਜੀ.........

(ਦੌੜ ਜਾਂਦਾ ਹੈ।)

(ਖਬਿਓਂ ਹਾਰਾ ਸਿੰਘ ਤੇ ਕਰਤਾਰ ਆਉਂਦੇ ਹਨ।)

ਕਰਤਾਰ–(ਜੰਦਰਾ ਖੋਲ੍ਹਦਾ ਹੋਇਆ) ਭਾਈਆ ਜੀ! ਜਿਥੋਂ ਮੈਂ ਕਹਿੰਦਾ ਸਾਂ ਉਥੋਂ ਹੀ ਲਭੀ।

ਹਾਰਾ ਸਿੰਘ–(ਬਾਹਰ ਪਈ ਕੁਰਸੀ ਤੇ ਬੈਠਦਾ ਹੋਇਆ) ਕਿਥੋਂ ?

ਕਰਤਾਰ–ਜਿਥੇ ਕਹਿੰਦਾ ਸਾਂ, ਡਵਿਨਟੀ ਦੇ ਕਮਰੇ ਚੋਂ।

ਕਰਤਾਰ–ਭਾਈਆ ਜੀ, ਮੈਂ ਬੜੀਆਂ ਚਿੱਠੀਆਂ ਪਾਈਆਂ ਪੈਸਿਆਂ ਲਈ, ਤੁਸਾਂ ਜੁਆਬ ਈ ਨਾ ਦਿਤਾ। ਮੈਂ ਕਿਤਾਬਾਂ ਲੈਣੀਆਂ ਸਨ।

ਹਾਰਾ ਸਿੰਘ–ਪੈਸਿਆਂ ਦਾ ਪਰਬੰਧ ਨਾ ਹੋ ਸਕਿਆ।

ਕਰਤਾਰ–(ਬੂਹਾ ਖੋਲ੍ਹ ਕੇ ਅੰਦਰ ਜਾਂਦਾ ਹੋਇਆ) ਆਖ਼ਰ ਮੈਂ ਕਿਸੇ ਕੋਲੋਂ ਉਧਾਰ ਲੈ ਕੇ ਕੰਮ ਸਾਰਿਆ। (ਤਪਾਈ ਤੇ ਨਵੀਆਂ ਕਿਤਾਬਾਂ ਵਲ ਇਸ਼ਾਰਾ ਕਰਦਾ ਹੋਇਆ) ਇਹ ਸਾਰੀਆਂ ਕਿਤਾਬਾਂ ਖਰੀਦੀਆਂ ਨੇ। ਪੈਸੇ ਮੁੱਕੇ ਹੋਣ ਕਰ ਕੇ ਅਜ ਚਾਹ ਵੀ ਸੁੱਕੀ ਪੀਤੀ ਏ। ਘਿਓ ਮੇਰਾ ਕਦ ਦਾ ਮੁਕਾ ਹੋਇਐ। ਅੰਦਰ ਆਓ ਹੋਰ ਵੇਖੋ ਕਿੰਨੀਆਂ ਕਿਤਾਬਾਂ ਖਰੀਦੀਆਂ ਨੇ।

ਹਾਰਾ ਸਿੰਘ–ਮੈਂ ਇਥੋਂ ਈ ਵੇਖ ਲਈਆਂ ਸਾਰੀਆਂ। ਮੈਂ ਹੁਣੇ ਚਲੇ ਜਾਣਾ (ਉਠ ਕੇ ਅੰਦਰ ਝਾਤੀ ਮਾਰਦਾ ਹੋਇਆ ਪਿਆਰ ਨਾਲ) ਸੁੱਕੀ ਚਾਹ ਕਾਹਨੂੰ ਪੀਣੀ ਸੀ, ਇਹ ਤਾਂ ਕਾਲਜਾ ਲੂਹ ਸੁਟਦੀ ਏ

ਔਂਤਰੀ। ਅੱਛਾ ! ਫੇਰ ਇਉਂ ਨਾ ਕਰੀਂ।

ਕਰਤਾਰ—ਪੈਸਿਆਂ ਬਿਨਾਂ ਕੀ ਕਰਦਾ ?

ਹਾਰਾ ਸਿੰਘ—ਆਪ ਆ ਜਾਂਦਾ। ਸੁੱਕੀ ਰੋਟੀ ਖਾ ਕੇ ਪੜ੍ਹਾਈਆਂ ਹੁੰਦੀਆਂ ਕਿਤੇ ?

ਕਰਤਾਰ—ਛੁਟੀ ਕੋਈ ਨਹੀਂ ਸੀ। ਤੇ ਪੜ੍ਹਾਈ ਛਡ ਕੇ ਜਾਣ ਦਾ ਜਿਗਰਾ ਨਹੀਂ ਸੀ ਪੈਂਦਾ।

ਹਾਰਾ ਸਿੰਘ—ਕਾਕਾ ! ਤੁਹਾਡਾ ਤਪ ਸਫ਼ਲ ਹੋਵੇ। ਅਜੇ ਤਾਂ ਮੈਂ ਥੋੜੇ ਜਿਹੇ ਹੀ ਪੈਸੇ ਲਿਆਇਆ ਹਾਂ।

ਕਰਤਾਰ—ਅਜੇ ਜਿੰਨੇ ਲਿਆਏ ਹੋ ਉਨੇ ਈ ਸਹੀ, ਬਾਕੀ ਜਾ ਕੇ ਭੇਜ ਦਿਓ।

ਹਾਰਾ ਸਿੰਘ—ਕਿਤਾਬਾਂ ਪੁਰਾਣੀਆਂ ਲੈ ਕੇ ਕੰਮ ਸਾਰ ਲੈਣਾ ਸੀ। ਪੈਸਿਆਂ ਦੀ ਅਗੇ ਈ ਮਾਲੂ ਤਰੀ ਹੋਈ ਏ। ਓਧਰ ਤੇਰਾ ਮੁਕਲਾਵਾ ਏ।

ਕਰਤਾਰ—ਜੀ ਇਹ ਕਿਤਾਬਾਂ ਤਾਂ ਵਲਾਇਤੋਂ ਆਉਂਦੀਆਂ ਹਨ, ਪੁਰਾਣੀਆਂ ਕਿਥੋਂ ਲੱਭਣ। ਨਾਲੇ ਹਰ ਸਾਲ ਲਿਖਾਰੀ ਕਿਤਾਬਾਂ ਵਿਚ ਕੁਝ ਨਾ ਕੁਝ ਨਵਾਂ ਪਾ ਦਿੰਦੇ ਨੇ।

(ਹਾਰਾ ਸਿੰਘ ਬਟੂਏ ਚੋਂ ਦਸਾਂ ਦਸਾਂ ਦੇ ਛੇ ਨੋਟ ਕੱਢ ਕੇ ਦਿੰਦਾ ਹੈ।)

ਹਾਰਾ ਸਿੰਘ—ਅਜੇ ਇਨ੍ਹਾਂ ਨਾਲ ਕੰਮ ਸਾਰ !

ਕਰਤਾਰ—(ਫੜਦਾ ਹੋਇਆ) ਇਨ੍ਹਾਂ ਨਾਲ ਕਿਥੇ ਸਰਨਾ।

ਹਾਰਾ ਸਿੰਘ—ਅੱਛਾ ਹੋਰ ਭੇਜ ਦਿਆਂਗਾ, ਹੁਣ ਦਾ ਤਾਂ ਬੁੱਤਾ ਸਾਰ।

ਕਰਤਾਰ—ਭਾਈਆ ਜੀ, ਤੁਸੀਂ ਪੀਓਗੇ ਕੀ ?

ਹਾਰਾ ਸਿੰਘ—ਕੁਝ ਨਹੀਂ ਪੀਣਾ ਕਾਕਾ। ਅੱਛਾ ਮੈਂ ਚਲਦਾ ਹਾਂ।

ਕਰਤਾਰ—ਹੋਰ ਅਟਕੋ।

ਹਾਰਾ ਸਿੰਘ—ਨਹੀਂ। ਮੈਂ ਇਥੋਂ ਕੁਝ ਚੀਜ਼ਾਂ ਖਰੀਦਣੀਆਂ ਤਿਉਹਾਰ

ਭੇਜਣ ਲਈ।

ਕਰਤਾਰ–ਇਹ ਤੁਸੀਂ ਐਵੇਂ ਖਰਚ ਕਰਦੇ ਹੋ।

ਹਾਰਾ ਸਿੰਘ–ਜਿਵੇਂ ਤੇਰੇ ਚਾਅ ਕਰਦੀ ਏ ਤੇਰੀ ਮਾਂ, ਤੇਰੀ ਵਹੁਟੀ ਦੇ ਵੀ ਤਾਂ ਕਰਨੇ ਹੋਏ ਨਾ!

ਕਰਤਾਰ–ਅੱਛਾ ਜੀ! ਚਾਅ ਨੂੰ ਮੈਂ ਕਿਵੇਂ ਰੋਕ ਸਕਦਾ ਹਾਂ।

(ਹਾਰਾ ਸਿੰਘ ਉਠ ਕੇ ਪਿਆਰ ਦਿੰਦਾ ਹੈ। ਕਰਤਾਰ ਸਤਿ ਸ੍ਰੀ ਅਕਾਲ ਬੁਲਾਉਂਦਾ ਹੈ।)

ਕਰਤਾਰ–ਪੈਸੇ ਜਾਂਦੇ ਹੀ ਭੇਜ ਦਇਓ।

ਹਾਰਾ ਸਿੰਘ–(ਜਾਂਦਾ ਹੋਇਆ) ਪੜ੍ਹੀ ਚਲ, ਪੈਸੇ ਤੈਨੂੰ ਪੁਜ ਜਾਣਗੇ।

(ਹਾਰਾ ਸਿੰਘ ਚਲਾ ਜਾਂਦਾ ਹੈ।)

(ਜਦ ਹਾਰਾ ਸਿੰਘ ਚਲਾ ਜਾਂਦਾ ਹੈ ਤਾਂ ਕਰਤਾਰ ਸਾਰੀਆਂ ਕਿਤਾਬਾਂ ਚੁਕ ਕੇ ਲੈ ਜਾਂਦਾ ਹੈ। ਫੇਰ ਆ ਕੇ ਆਪਣੇ ਕਮਰੇ ਨੂੰ ਪਹਿਲੇ ਵਾਂਗ ਸਜਾ ਦਿੰਦਾ ਹੈ।)

ਕਰਤਾਰ–(ਆਪਣੇ ਆਪ ਨਾਲ) ਅਜੇ ਥੋੜੇ ਹੀ ਮਿਲੇ (ਪੈਸੇ ਗਿਣ ਕੇ ਜੇਬ ਵਿਚ ਪਾਉਂਦਾ ਹੈ)।

(ਹੱਸਦਾ ਹੋਇਆ ਬੂਹਾ ਬੰਦ ਕਰਨ ਲਗਦਾ ਹੈ।)

ਕੁਲਤਾਰ–(ਆਉਂਦਾ ਹੋਇਆ) ਜੁਆਨ ਆਪਣੀ ਪੋਇਟਰੀ ਦੀ ਕਿਤਾਬ ਤਾਂ ਦੇਈਂ!

ਕਰਤਾਰ–(ਬੂਹਾ ਖੋਲ੍ਹ ਕੇ ਕਿਤਾਬਾਂ ਫੋਲਦਾ ਹੋਇਆ) ਏਥੇ ਪਈ ਸੀ, ਖੌਰਿਆ ਕਿਥੇ ਚਲੀ ਗਈ। (ਸੋਚਣ ਲਗ ਪੈਂਦਾ ਹੈ) ਆ ਗਿਆ ਯਾਦ ਉਹ ਤਾਂ ਰਾਜ ਕੁਮਾਰੀ ਕੋਲ ਆ ਪਰਸੋਂ ਦੀ।

ਕੁਲਤਾਰ–ਅੱਛਾ! (ਅਟਕ ਕੇ) ਤੇਰੇ ਪਰਾਹੁਣਾ ਕੌਣ ਆਇਆ ਸੀ?

ਕਰਤਾਰ–ਪਿਤਾ ਜੀ ਦਾ ਪੁਰਾਣਾ ਨੌਕਰ ਸੀ। ਇਸ ਦੀ ਸਾਡੇ ਘਰ ਵਿਚ

ਬੜੀ ਇੱਜ਼ਤ ਏ। ਸਾਰੇ ਇਸ ਨੂੰ ਚਾਚਾ ਜੀ ਕਹਿੰਦੇ ਨੇ।

ਕੁਲਤਾਰ–ਕੀ ਕਰਨ ਆਇਆ ਸੀ?

ਕਰਤਾਰ–ਪੈਸੇ ਦੇਣ ਆਇਆ ਸੀ।

ਕੁਲਤਾਰ–ਹਰਦਿਆਲ ਕਹਿੰਦੈ ਤੇਰੇ ਪਿਤਾ ਜੀ ਸਨ। ਪਰ ਮੈਂ ਨਹੀਂ ਮੰਨਦਾ ਸੀ। ਕਿਉਂਕਿ ਤੇਰੇ ਪਿਤਾ ਜੀ ਤਾਂ ਬਹੁਤ ਵੱਡੇ ਆਦਮੀ ਨੇ। ਸੁਣਾ ਫੇਰ ਚਲੇ ਗਏ?

ਕਰਤਾਰ–ਪਿਤਾ ਕੋਲ ਇਥੇ ਆਉਣ ਦਾ ਸਮਾਂ ਕਿਥੇ। ਸਗੋਂ ਇਸ ਬਿਨਾਂ ਵੀ ਘਰ ਦਾ ਕੰਮ ਨਹੀਂ ਤੁਰਦਾ, ਤਦੇ ਮੁੜਦੀ ਪੈਰੀਂ ਚਲਾ ਗਿਆ।

ਮੁੰਡੂ ਦੀ ਅਵਾਜ਼–ਸਰਦਾਰ ਜੀ! ਰੋਟੀ ਕਦ ਕੁ ਖਾਓਗੇ?

ਕਰਤਾਰ–ਅੱਜ ਮੈਂ ਰੋਟੀ ਨਹੀਂ ਖਾਣੀ। ਘੰਟੇ ਤੀਕ ਅੱਧੀ ਦਰਜਨ ਉਬਲੇ ਹੋਏ ਆਂਡੇ ਤੇ ਚਾਰ ਮਾਲਟੇ ਲੈ ਆਵੀਂ, ਮੇਰਾ ਪੇਟ ਖਰਾਬ ਏ।

(ਮੁੰਡੂ ਆਉਂਦਾ ਹੈ।)

ਮੁੰਡੂ–ਬਹੁਤ ਅੱਛਾ ਜੀ।

ਕੁਲਤਾਰ–ਅਜੇ ਪੇਟ ਖਰਾਬ ਏ?

ਕਰਤਾਰ–ਖਰਾਬ ਕਰ ਕੇ ਤਾਂ ਨਰਮ ਚੀਜ਼ ਖਾ ਰਿਹਾ ਹਾਂ, ਮਾਲਟਾ ਤੇ ਆਂਡਾ।

ਕੁਲਤਾਰ–ਆਂਡਾ ਨਰਮ ਏ?

ਕਰਤਾਰ–ਤੇ ਹੋਰ ਕੀ? ਨਰਮ ਸੌਖਾ ਹਜ਼ਮ ਹੋਣ ਵਾਲਾ ਤੇ ਸੰਪੂਰਨ ਭੋਜਨ ਹੈ ਆਂਡਾ। ਤਦੇ ਤਾਂ ਬੀਮਾਰਾਂ ਨੂੰ ਦਿਤਾ ਜਾਂਦੈ।

ਮੁੰਡੂ–ਜੀ, ਜੇ ਉਸ ਪੈਸੇ ਮੰਗੇ?

ਕਰਤਾਰ–ਪੈਸਿਆਂ ਦੀ ਪਰਵਾਹ ਨਾ ਕਰ, ਪੈਸੇ ਬਥੇਰੇ ਆ ਗਏ ਨੇ।

(ਆਪਣੇ ਪੁਰਾਣੇ ਬੂਟ, ਦੋ ਪੈਂਟਾਂ ਤੇ ਦੋ ਕਮੀਜ਼ਾਂ ਬਾਹਰ ਕਢ ਕੇ ਰਖਦਾ ਹੈ।)

ਮੁੰਡੂ–ਫੇਰ ਹੁਣ ਦੇ ਦਿਓ ਪੈਸੇ।

ਕਰਤਾਰ–(ਕਪੜਿਆਂ ਵਲ ਇਸ਼ਾਰਾ ਕਰਦਾ ਹੋਇਆ) ਆਹ ਲੈ ਜਾਹ। ਪੈਸੇ ਫੇਰ ਲੈ ਜਾਵੀਂ।

ਮੁੰਡੂ–(ਕਪੜੇ ਚੁਕਦਾ ਹੋਇਆ) ਅੱਛਾ ਜੀ!

ਕੁਲਤਾਰ–(ਕਪੜਿਆਂ ਵਲ ਵੇਖ ਕੇ) ਇਹ ਤਾਂ ਅਜੇ ਪਾਉਣ ਵਾਲੇ ਨੇ।

ਕਰਤਾਰ–ਇਹ ਘਸ ਗਏ ਨੇ। ਨਾਲੇ ਪਿਤਾ ਜੀ ਮੈਨੂੰ ਇਕੋ ਕਪੜਾ ਬਹੁਤ ਚਿਰ ਪਾਉਣ ਨਹੀਂ ਦਿੰਦੇ।

ਕੁਲਤਾਰ–ਤਾਂ ਤੇ ਬਹੁਤ ਕਮਾਲ ਏ।

ਕਰਤਾਰ–ਮੈਂ ਨਿੱਕਾ ਜਿਹਾ ਸਾਂ। ਮੇਰੀ ਮਾਂ ਨੇ ਮੇਰੇ ਪਾਟਾ ਹੋਇਆ ਪਜਾਮਾ ਪਾ ਦਿਤਾ। ਮੇਰੇ ਪਿਤਾ ਜੀ ਮਾਤਾ ਜੀ ਨੂੰ ਬੜੇ ਗੁਸੇ ਹੋਏ। ਮੁੰਡੂ ਤੂੰ ਕੀ ਕਰਦਾਂ ਜਾ ਕੰਮ ਕਰ ਆਪਣਾ।

(ਮੁੰਡੂ ਜਾਂਦਾ ਹੈ।)

ਕੁਲਤਾਰ–ਤਾਂ ਤੂੰ ਪਹਿਲਾ ਬੱਚਾ ਹੋਣਾ ਘਰ ਵਿਚ। ਪਹਿਲੇ ਬੱਚੇ ਦੇ ਹੀ ਬਹੁਤ ਚਾਅ ਮਲ੍ਹਾਰ ਹੋਇਆ ਕਰਦੇ ਨੇ।

ਕਰਤਾਰ–ਹਾਂ, ਪਹਿਲਾਂ ਹੀ ਹਾਂ।

ਕੁਲਤਾਰ–ਤਦੇ।

ਕਰਤਾਰ–ਪਰ ਸਾਡੇ ਘਰ ਪਿਤਾ ਨੇ ਇਹ ਭਿੰਨ ਭੇਦ ਨਹੀਂ ਰਖਿਆ ਹੋਇਆ। ਸਾਰਿਆਂ ਨਾਲ ਹੀ ਬਹੁਤ ਮਲ੍ਹਾਰ ਕਰਦੇ ਨੇ।

ਕੁਲਤਾਰ–ਪੈਸਿਆਂ ਦੀ ਖੇਡ ਏ।

ਕਰਤਾਰ–ਪੈਸਿਆਂ ਦੀ ਖੇਡ ਨਹੀਂ, ਦਿਲ ਦੀ ਸੱਧਰ ਏ।

ਕੁਲਤਾਰ–ਠੀਕ ਆ। ਪੈਸੇ ਬਿਨਾਂ ਨਿਰੀ ਸੱਧਰ ਕੀ ਕਰੂ? ਚਾਅ ਸਾਰੇ ਕਰਨਾ ਚਾਹੁੰਦੇ ਨੇ ਪਰ ਪੇਸ਼ ਨਹੀਂ ਜਾਂਦੀ।

ਕਰਤਾਰ–ਸਾਰਿਆਂ ਵਿਚ ਸੱਧਰ ਵੀ ਨਹੀਂ ਹੁੰਦੀ। ਕਈ ਤਾਂ ਮੁੰਡੇ ਦੇ ਪੱਜ ਨਾਲ ਆਪਣਾ ਰੱਜ ਕਰਨ ਵਾਲੇ ਮਾਪੇ ਹੁੰਦੇ ਨੇ।

ਪੈਸਾ ਹੁੰਦੇ ਸੁੰਦੇ ਮੁਠ ਘੁਟ ਰਖਦੇ ਨੇ, ਪੈਸਾ ਦੱਬ ਰਖਦੇ ਨੇ, ਜਮ੍ਹਾਂ ਕਰਾ ਛਡਦੇ ਨੇ।

ਕੁਲਤਾਰ–ਹੁੰਦੇ ਨੇ, ਪਰ ਵਿਰਲੇ ਵਿਰਲੇ। ਨਹੀਂ ਤਾਂ ਸਾਰੇ ਆਪਣੇ ਮੂੰਹੋਂ ਕੱਢ ਕੇ ਬੱਚੇ ਦੇ ਮੂੰਹ ਪਾਉਣ ਵਾਲੇ ਹੀ ਹੁੰਦੇ ਨੇ, ਮਗਰੋਂ ਭਾਵੇਂ ਔਖੇ ਹੀ ਹੋਣ।

ਕਰਤਾਰ–ਔਖਾ ਕਾਹਦਾ ਹੋਣਾ। ਮਾਪੇ ਜੜ੍ਹਾਂ ਹੀ ਹੁੰਦੇ ਨੇ, ਤੇ ਜੜ੍ਹਾਂ ਦਾ ਕੰਮ ਹੁੰਦੈ, ਆਪਣਾ ਆਪਾ ਵਾਰਨਾ। ਸੋ ਮਾਪਿਆਂ ਨੂੰ ਆਪਾ ਵਾਰਨ ਵਿਚ ਹੀ ਸੁਆਦ ਆਉਂਦੈ।

ਕੁਲਤਾਰ–ਤਾਂ ਹੀ ਜੇ ਸੁਆਦ ਮਾਨਣ ਜੋਗੇ ਰਹਿ ਜਾਣ ਤੇ ਨਿਰੇ ਵਾਰੇ ਹੀ ਨਾ ਜਾਣ ਬਚਿਆਂ ਤੋਂ।

ਕੁਲਤਾਰ–ਅੱਛਾ ਭਈ ਕਿਸੇ ਹੋਰ ਕੋਲੋਂ ਲਭਦਾ ਹਾਂ ਪੋਇਟਰੀ।

ਕਰਤਾਰ–ਹਰਦਿਆਲ ਕੋਲ ਹੈ ਨਹੀਂ ?

ਕੁਲਤਾਰ–ਪੁਛੀ ਨਹੀਂ, ਪੁਛਦਾ ਹਾਂ। ਜੇ ਦੇ ਦੇਵੇ।

ਕਰਤਾਰ–ਦੇ ਦੇਵੇਗਾ।

ਕੁਲਤਾਰ–ਵੇਖਦਾਂ।

(ਕੁਲਤਾਰ ਜਾਂਦਾ ਹੈ।)

ਕਰਤਾਰ–ਲੋਕ ਕਿਵੇਂ ਘੋਖਦੇ ਨੇ। ਕਿਵੇਂ ਪੁਛਣ ਆ ਗਿਆ ਕੌਣ ਆਇਆ ਸੀ। ਜਿਹੜਾ ਮਰਜ਼ੀ ਆਵੇ.........ਭਲਾ ਮੈਂ ਐਨਾ ਕੱਚਾ ਹਾਂ। ਮੈਂ ਤਾਂ ਇਹੋ ਜਿਹਿਆਂ ਨੂੰ ਵੇਚ ਆਵਾਂ........ ਅੱਜ ਚਿੱਠੀ ਆਉਣੀ ਚਾਹੀਦੀ ਸਹੁਰਿਆਂ ਤੋਂ। ਆਪ ਹੀ ਪੋਸਟ ਆਫਿਸ ਤੋਂ ਪਤਾ ਕਰਦਾ ਹਾਂ।

(ਕਮਰਾ ਬੰਦ ਕਰਕੇ ਜਾਂਦਾ ਹੈ।)

(ਪਰਦਾ)

# ਝਾਂਕੀ ਦੂਜੀ

## ਹਾਰਾ ਸਿੰਘ ਦਾ ਘਰ

ਪਾਰਵਤੀ ਨੇ ਵਿਹੜੇ ਵਿਚ ਚਰਖਾ ਡਾਹਿਆ ਹੋਇਆ ਹੈ। ਕੋਲ ਕਿੰਨੀਆਂ ਸਾਰੀਆਂ ਪੂਣੀਆਂ ਪਈਆਂ ਹਨ। ਪਾਰਵਤੀ ਚਰਖਾ ਕੱਤਣਾ ਬੰਦ ਕਰਦੀ ਹੈ। ਉਠ ਕੇ ਅੰਦਰ ਜਾਂਦੀ ਹੈ, ਅੰਦਰੋਂ ਰੋਟੀ ਲਿਆਉਂਦੀ ਹੈ ਇਕ ਹੱਥ ਵਿਚ ਚੁਟਕੀ ਲੂਣ ਦੀ ਹੈ। ਰੋਟੀ ਉਤੇ ਲੂਣ ਭੁਕ ਕੇ ਖਾਂਦੀ ਹੈ। ਸੁਕੀ ਰੋਟੀ ਉਸ ਦੇ ਸੰਘ ਵਿਚ ਫਸ ਜਾਂਦੀ ਹੈ।

ਪਾਰਵਤੀ–(ਖੰਘਦੀ ਹੈ, ਬੋਲ ਨਹੀਂ ਹੁੰਦਾ) ਪ੍ਰੀ.........

ਪ੍ਰੀਤੋ–(ਅੰਦਰੋਂ ਦੌੜ ਕੇ ਆਉਂਦੀ ਹੈ) ਕੀ ਹੋਇਆ ਮਾਂ ?

ਪਾਰਵਤੀ–ਪਾਣੀ ਲਿਆ, ਬੁਰਕੀ ਸੰਘ ਵਿਚ ਫਸ ਗਈ।

(ਪ੍ਰੀਤੋ ਦੌੜ ਕੇ ਪਾਣੀ ਲਿਆ ਕੇ ਦਿੰਦੀ ਹੈ।)

ਪ੍ਰੀਤੋ–ਮਾਂ, ਤੂੰ ਰੁਖੀ ਰੋਟੀ ਕਾਹਨੂੰ ਖਾਣ ਲਗ ਪਈ, ਦਾਲ ਲੈ ਲੈਣੀ

ਸੀ। ਜੇ ਥੋੜੀ ਸੀ ਤਾਂ ਰਤਾ ਕੁ ਥਿੰਧਾ ਲੈ ਲੈਣਾ ਸੀ।

ਪਾਰਵਤੀ–ਥਿੰਧਾ ਅਗੇ ਈ ਥੋੜੈ।

ਪ੍ਰੀਤੋ–ਇਕ ਉਂਗਲ ਭਰ ਥਿੰਧ ਨਾਲ ਕਿੰਨਾ ਕੁ ਫਰਕ ਪੈ ਜਾਣਾ ਸੀ!

ਪਾਰਵਤੀ–ਮੇਰਾ ਸੁਖ ਲੇਖਾ। ਥਿੰਧਾ ਮੈਂ ਕਾਕੇ ਨੂੰ ਭੇਜਣੈ। ਪੜ੍ਹਾਈ ਨਾਲ ਮਗਜ਼-ਖੋਰੀ ਹੋ ਜਾਂਦੇ। ਜੇ ਖਾਏਗਾ ਨਹੀਂ ਤਾਂ ਪੜ੍ਹੇਗਾ ਕਿਵੇਂ!

ਪ੍ਰੀਤੋ–(ਪਾਰਵਤੀ ਦੇ ਲੀੜੇ ਦੀ ਕੰਨੀ ਨਾਲ ਕੁਝ ਬੱਝਾ ਵੇਖ ਕੇ) ਮਾਂ ਲੜ ਕੀ ਬੱਧਾ ਹੋਇਆ?

ਪਾਰਵਤੀ–ਕੁੜੇ ਕਿਥੇ?

ਪ੍ਰੀਤੋ–(ਲੀੜੇ ਦਾ ਸਿਰਾ ਫੜਾਉਂਦੀ ਹੋਈ) ਮਾਂ, ਆਹ।

ਪਾਰਵਤੀ–ਪਿਛਲੇ ਹਫਤੇ ਕਨੂੰਨੀ ਦੇ ਗੁਰਦਵਾਰਿਉਂ ਪਰਸ਼ਾਦ ਲਿਆਈ ਸੀ।

ਪ੍ਰੀਤੋ–ਫੇਰ ਲੜ ਕਿਉਂ ਬੰਨ੍ਹ ਲਿਆ?

ਪਾਰਵਤੀ–ਮੈਂ ਕਿਹਾ ਕਾਕਾ ਆਵੇਗਾ ਤਾਂ ਉਸ ਨੂੰ ਦੇਵਾਂਗੀ।

ਪ੍ਰੀਤੋ–ਖਰਾਬ ਨਾ ਹੋਊ ਐਨੇ ਚਿਰ ਦਾ?

ਪਾਰਵਤੀ–ਖਰਾਬ ਇਹਦਾ ਕੀ ਹੋਣਾ, ਪਤਾਸੇ ਨੇ।

ਪ੍ਰੀਤੋ–ਮਾਂ ਅੱਜ ਸੇਵੀਆਂ ਬਣਾਈਏ।

ਪਾਰਵਤੀ–ਕੁੜੇ ਥੋੜੀਆਂ ਤਾਂ ਸੇਵੀਆਂ ਨੇ। ਹੋਰ ਵੱਟ ਨਹੀਂ ਹੋਣੀਆਂ, ਜਿੱਦਣ ਤੇਰਾ ਵੀਰ ਆਵੇਗਾ, ਉਸ ਦਿਨ ਰਿੰਨ੍ਹ ਲਈਂ।

ਪ੍ਰੀਤੋ–ਵੀਰ ਲਈ ਹੋਰ ਵੱਟ ਲਵਾਂਗੇ।

ਪਾਰਵਤੀ–ਅਜੇ ਨਹੀਂ ਵੱਟੀਆਂ ਜਾਣੀਆਂ।

ਪ੍ਰੀਤੋ–(ਕੁੜਤਾ ਵੇਖ ਕੇ) ਮਾਂ, ਇਹ ਕੁੜਤਾ ਕਿਹਦਾ ਪਾ ਲਿਆ ਏ?

ਪਾਰਵਤੀ–ਕਾਕੇ ਦਾ, ਹੋਰ ਕਿਹਦਾ।

ਪ੍ਰੀਤੋ–ਤੇਰਾ ਕਿਥੇ ਗਿਆ?

ਪਾਰਵਤੀ–ਸਵੇਰੇ ਉਠਣ ਲਗੀ ਦਾ ਪਾਟ ਗਿਆ।

ਪ੍ਰੀਤੋ–ਇਹ ਚੰਗਾ ਲਗਦੈ ? ਨਾਲੇ ਇਹ ਕਿਹੜਾ ਸਾਬਤਾ। (ਫੜ ਕੇ ਵਿਖਾਉਂਦੀ ਹੋਈ) ਸਾਰਾ ਤਾਂ ਘਸਿਆ ਪਿਆ। ਮੈਂ ਤਾਂ ਇਹ ਚੀਨੀ ਦੇ ਭਾਂਡੇ ਲੈਣ ਲਈ ਰਖਿਆ ਹੋਇਆ ਸੀ।

(ਪ੍ਰੀਤੋ ਅੰਦਰ ਜਾਂਦੀ ਹੈ ਤੇ ਨਵਾਂ ਕਪੜਾ ਲੈ ਕੇ ਆਉਂਦੀ ਹੈ।)

ਪ੍ਰੀਤੋ–ਮਾਂ, ਮੇਚ ਦੇਹ, ਇਹਦਾ ਸੀਂ ਦਿਆਂ ਜੈਂਫਰ।

ਪਾਰਵਤੀ–ਰਹਿਣ ਦੇਹ, ਇਹ ਕਪੜਾ ਨਹੀਂ ਖਰਾਬ ਕਰਨਾ। ਇਹ ਕਿਤੇ ਮੇਰੇ ਪਾਉਣ ਵਾਲਾ ?

ਪ੍ਰੀਤੋ–ਕੀ ਹੋਇਆ ਹੋਇਆ ਇਹਨੂੰ ?

ਪਾਰਵਤੀ–ਇਹ ਤਾਂ ਮੈਂ ਆਪਣੇ ਕਾਕੇ ਲਈ ਰਖਿਆ ਹੋਇਆ ਏ। ਉਹਨੂੰ ਬਹੁਤ ਸੋਹਣਾ ਲਗੇਗਾ। ਸਹੁਰੀਂ ਜਾਣ ਵਾਲਾ ਏ।

ਪ੍ਰੀਤੋ–ਮਾਮਾ ਤਾਂ ਮਾਂ, ਤੈਨੂੰ ਦੇ ਗਿਆ ਸੀ।

ਪਾਰਵਤੀ–ਫੇਰ ਕੀ ਹੋਇਆ ? ਕਾਕੇ ਨੇ ਪਾ ਲਿਆ ਜਾਂ ਮੈਂ ਪਾ ਲਿਆ, ਇਕੋ ਗੱਲ ਏ। ਜਾਹ ਅੰਦਰ ਰੱਖ ਆ।

ਪ੍ਰੀਤੋ–ਮਾਂ ਇਹ ਨਹੀਂ ਚੰਗਾ ਲਗਦਾ ਮਰਦਾਵਾਂ ਕੁੜਤਾ।

ਪਾਰਵਤੀ–ਕੋਈ ਨਹੀਂ। ਇਹ ਕਪੜਾ ਨਹੀਂ ਵਰਤਣਾ। ਇਹਨੂੰ ਲੈ ਜਾਹ। ਕਲ ਹੋਰ ਲੈ ਲਵਾਂਗੇ ਫੇਰੀ ਵਾਲੇ ਤੋਂ।

(ਪ੍ਰੀਤੋ ਨਿਰਾਸ ਹੋ ਕੇ ਕਪੜਾ ਲੈ ਕੇ ਅੰਦਰ ਜਾਂਦੀ ਹੈ ਤੇ ਹਰ ਕੌਰ ਆਉਂਦੀ ਹੈ।)

ਹਰ ਕੌਰ–ਅਜੇ ਤੋਰੀ ਨਹੀਂ ਕੁੜੀ ?

ਪਾਰਵਤੀ–ਅਜੇ ਨਹੀਂ ਤੋਰੀ। ਅਸੀਂ ਕਿਹਾ ਵਹੁਟੀ ਨੇ ਆਉਣੈ, ਉਹਨੂੰ ਵੇਖ ਕੇ ਜਾਵੇ।

ਹਰ ਕੌਰ–ਕਦ ਆਉਣਾ ਵਹੁਟੀ ਨੇ ?

ਪਾਰਵਤੀ–ਅਗਲੇ ਮਹੀਨੇ ਆਵੇਗੀ।

ਹਰ ਕੌਰ–ਅਗੇ ਨਹੀਂ ਆਈ ਅਜੇ ?

ਪਾਰਵਤੀ—ਪਾ ਗਈ ਇਕ ਫੇਰਾ । ਦੋ ਦਿਨ ਰਹੀ ਸੀ। ਤੂੰ ਓਦੋਂ ਵਾਂਢੇ ਗਈ ਹੋਈ ਸੀ।

ਹਰ ਕੌਰ—ਕਿਹੋ ਜਿਹਾ ਸੁਭਾ ਏ ?

ਪਾਰਵਤੀ—ਬੜਾ ਚੰਗਾ। ਹਸੂ ਹਸੂ ਕਰਦੀ ਰਹਿੰਦੀ ਏ। ਹੱਥ ਲਾਇਆਂ ਮੈਲੀ ਹੁੰਦੀ ਏ।

ਹਰ ਕੌਰ—ਵਹੁਟੀ ਦਾ ਨਾਂ ਕੀ ਏ ?

ਪਾਰਵਤੀ—ਹਰਜੀਤ ਕੌਰ।

ਹਰ ਕੌਰ—ਨਾਂ ਵੀ ਬੜਾ ਸੋਹਣਾ।

ਪਾਰਵਤੀ—ਨਿਰਾ ਨਾ ਈ ਨਹੀਂ, ਸਾਰੀਂ ਗਲੀਂ ਸੁਚੱਜੀ ਏ।

ਹਰ ਕੌਰ—ਜਿਊਂਦੀ ਰਹੇ, ਆਊਗੀ ਤਾਂ ਮਿਲਾਂਗੀ।

ਪਾਰਵਤੀ—ਜ਼ਰੂਰ।

ਹਰ ਕੌਰ—ਭਾਈ ਨਹੀਂ ਆਇਆ ਕਦੀ ?

ਪਾਰਵਤੀ—ਹੁਣ ਤਾਂ ਪੱਕੀ ਤਰ੍ਹਾਂ ਆ ਜਾਣੈ ਉਸ।

ਹਰ ਕੌਰ—ਕਿਉਂ ?

ਪਾਰਵਤੀ—ਉਹ ਸਰਕਾਰੀ ਨੌਕਰ ਏ। ਸਰਕਾਰ ਪਚਵੰਜਾ ਸਾਲ ਦੀ ਉਮਰ ਤੋਂ ਵਧ ਨੂੰ ਨੌਕਰ ਨਹੀਂ ਰਖਦੀ।

ਹਰ ਕੌਰ—ਅੱਛਾ ! ਇਹ ਗੱਲ ਤਾਂ ਤੇਰੇ ਕੋਲੋਂ ਸੁਣੀ ਏ।

ਪਾਰਵਤੀ—ਇਹ ਠੀਕ ਆ। ਇਸ ਸਿਆਲ ਉਨ੍ਹਾਂ ਦੀ ਉਮਰ ਪਚਵੰਜਾ ਸਾਲ ਹੋ ਜਾਣੀ ਏ ਤੇ ਨੌਕਰੀ ਮੁਕ ਜਾਣੀ ਏ।

ਹਰ ਕੌਰ—(ਮਖੌਲ ਨਾਲ) ਕਦੋਂ ਦੀ ਤੂੰ ਤਾਂਘਦੀ ਸੀ, ਇਕੱਠੇ ਰਹਿਣ ਨੂੰ। ਹੁਣ ਇਕੱਠੇ ਰਹਿ ਲਿਓ।

ਪਾਰਵਤੀ—ਨੌਕਰੀ ਬਿਨਾਂ, ਪੈਸੇ ਬਿਨਾਂ, ਕਿਵੇਂ ਰਹਾਂਗੇ ਇਕੱਠੇ ?

ਹਰ ਕੌਰ—ਕਹੀਂ ਸੂ ਏਥੇ ਕੋਈ ਮਸ਼ੀਨ ਲਾ ਲਵੇ ਆਟਾ ਪੀਹਣ ਵਾਲੀ ਜਾਂ ਪੱਠੇ ਕੁਤਰਨ ਵਾਲੀ।

ਪਾਰਵਤੀ–ਜਦ ਤਾਈਂ ਮੁੰਡਾ ਨੌਕਰ ਨਹੀਂ ਹੁੰਦਾ ਓਦੋਂ ਤੀਕ ਕਰਾਂਗੇ ਹੀ ਕੋਈ ਠੀਆ ਠੱਪਾ। ਜਦ ਮੁੰਡਾ ਨੌਕਰ ਹੋ ਗਿਆ ਫੇਰ ਤਾਂ ਨੌਂ ਨਿਧਾਂ ਬਾਰਾਂ ਸਿਧਾਂ ਹੋ ਜਾਣਗੀਆਂ।

ਹਰ ਕੌਰ–ਫੇਰ ਤਾਂ ਨੰਦ ਬੱਝ ਜਾਵੇਗਾ। ਜਿਵੇਂ ਤੁਸੀਂ ਉਸ ਦੇ ਲਾਡ ਮਲ੍ਹਾਰ ਕੀਤੇ ਨੇ, ਬੁਕਾਂ ਦੇ ਬੁਕ ਉਸ ਤੋਂ ਵਾਰੇ ਨੇ, ਤਿਵੇਂ ਉਹ ਵੀ ਤੁਹਾਡੇ ਚਾਅ ਮਲ੍ਹਾਰ ਪੂਰੇ ਕਰੇਗਾ, ਤੁਹਾਡੀਆਂ ਸਧਰਾਂ ਲਾਹੇਗਾ।

(ਪ੍ਰੀਤੋ ਆਉਂਦੀ ਹੈ।)

ਪ੍ਰੀਤੋ–ਮਾਂ ਦਾ ਪਿਆਰ ਵੀਰ ਨਾਲ ਹੀ ਆ, ਸਾਡੇ ਨਾਲ ਨਹੀਂ। ਵੇਖ ਚਾਚੀ (ਲੜ ਦੀ ਗੰਢ ਨੂੰ ਖੋਲ੍ਹ ਕੇ ਵਿਖਾਉਂਦੀ ਹੋਈ) ਵੀਰ ਲਈ ਅਠਾਂ ਦਿਨਾਂ ਦਾ ਪ੍ਰਸ਼ਾਦ ਬੰਨ੍ਹੀ ਫਿਰਦੀ ਏ।

ਹਰ ਕੌਰ–ਬੜੀ ਮਮਤਾ ਬੇਬੇ ਤੇਰੀ ਮੁੰਡੇ ਨਾਲ।

ਪਾਰਵਤੀ–ਕੀ ਕਰਾਂ ਭੈਣ, ਮੇਰੇ ਕੋਲੋਂ ਕਰਤਾਰ ਦੇ ਮੂੰਹ ਪਾਏ ਬਿਨਾਂ ਖਾਧਾ ਹੀ ਨਹੀਂ ਜਾਂਦਾ ਕੁਝ।

ਪ੍ਰੀਤੋ–ਲੜ ਬੰਨ੍ਹੀ ਚੀਜ਼ ਭਾਵੇਂ ਗਲ ਸੜ ਈ ਜਾਵੇ।

ਪਾਰਵਤੀ–ਨਹੀਂ ਸੜਦੀ।

ਹਰ ਕੌਰ–ਮਮਤਾ ਏ ਨਾ ਜਿੰਨੀ ਕੋਈ ਮਰਜ਼ੀ ਵਧਾ ਲਵੇ।

ਪਾਰਵਤੀ–ਤੀਵੀਂ ਦਾ ਸ਼ਿੰਗਾਰ ਈ ਪੁਤਰ ਪਿਆਰ ਏ, ਮਾਂ-ਮਮਤਾ ਏ।

ਹਰ ਕੌਰ–ਇਹ ਤਾਂ ਠੀਕ ਆ।

ਪਾਰਵਤੀ–ਪ੍ਰੀਤੋ ! ਤੂੰ ਜਾਰਜਟ ਦੇ ਦੁਪੱਟੇ ਨੂੰ ਕਿਨਾਰੀ ਈ ਲਾ ਲੈਣੀ ਸੀ।

ਪ੍ਰੀਤੋ–ਮਾਂ, ਭਾਂਡਾ ਟੀਂਡਾ ਸਾਂਭ ਕੇ ਲਾਵਾਂਗੀ।

ਹਰ ਕੌਰ–ਇਹ ਕਿਹਦੇ ਲਈ ਤਿਆਰ ਹੁੰਦਾ ਦੁਪੱਟਾ ?

ਪਾਰਵਤੀ–ਵਹੁਟੀ ਲਈ।

ਹਰ ਕੌਰ–ਮੈਂ ਸਮਝਿਆ ਕਿਤੇ ਕੁੜੀ ਲਈ ਏ।

ਪਾਰਵਤੀ–ਕੁੜੀ ਲਈ ਉਹਦੇ ਆਉਣ ਤੇ ਉਹਦੀ ਸਲਾਹ ਨਾਲ ਬਣਾਵਾਂਗੇ। ਉਹ ਇਨ੍ਹਾਂ ਕੰਮਾਂ ਵਿਚ ਬੜੀ ਸਿਆਣੀ ਏ।

ਹਰ ਕੌਰ–ਇਹ ਚੰਗੀ ਗੱਲ ਆ ਕਿ ਨੂੰਹ ਧੀ ਦੀ ਸਲਾਹ ਨਾਲ ਕੰਮ ਕੀਤਾ ਜਾਵੇ!

ਪ੍ਰੀਤੋ–ਮਾਂ, ਭਾਬੀ ਕੋਲ ਤਾਂ ਇਹੋ ਜਿਹੇ ਦੁਪੱਟੇ ਅਗੇ ਵੀ ਕਿੰਨੇ ਹੀ ਹਨ।

ਪਾਰਵਤੀ–ਤਾਂ ਕੀ ਹੋਇਆ, ਵਹੁਟੀਆਂ ਕੋਲ ਬਹੁਤ ਈ ਚਾਹੀਦੇ ਨੇ।

ਹਰ ਕੌਰ–ਤੁਸੀਂ ਤਾਂ ਵਰੀ ਵਿਚ ਵੀ ਗਿਆਰਾਂ ਰੇਸ਼ਮੀ ਸੂਟ ਲੈ ਕੇ ਢੁਕੇ ਸੀ। ਉਹ ਵੀ ਉਂਜ ਈ ਪਏ ਹੋਣੇ ਨੇ, ਕਿਹੜੇ ਹੰਢਾਏ ਹੋਣੇ ਨੇ।

ਪਾਰਵਤੀ–ਵੱਡਿਆਂ ਨਾਲ ਜੂ ਮੱਥਾ ਲਾਇਆ ਏ। ਸੋ ਕਰਤੂਤ ਵੀ ਵੱਡਿਆਂ ਵਰਗੀ ਈ ਕਰਨੀ ਹੋਈ ਨਾ, ਭਾਵੇਂ ਅਗੇ ਉਹਦੇ ਕੋਲ ਕਿੰਨੇ ਹੋਣ।

ਹਰ ਕੌਰ–ਇਹ ਤਾਂ ਠੀਕ ਏ। ਵਡਿਆਂ ਘਰਾਂ ਦੀਆਂ ਧੀਆਂ ਨਿੱਘੀਆਂ ਵੀ ਬੜੀਆਂ ਹੁੰਦੀਆਂ ਨੇ।

ਪਾਰਵਤੀ–ਤਦੇ ਤਾਂ ਅਸੀਂ ਇਹ ਸਾਕ ਲਿਆ।

ਹਰ ਕੌਰ–ਬਾਕੀ ਤਾਂ ਆਉਂਦੀਆਂ ਈ ਤਵਾ ਪਰਾਤ ਅੱਡ ਕਰਨ ਦਾ ਰਾਸਣ ਪਾ ਬਹਿੰਦੀਆਂ। ਜਦ ਤੀਕ ਵੱਖ ਨਾ ਹੋਣ, ਕਿਸੇ ਕੰਮ ਨੂੰ ਹੱਥ ਨਹੀਂ ਲਾਉਂਦੀਆਂ। ਵੇਖੀ ਸੀ ਨਾ ਤਾਬੀ ਦੀ ਨੂੰਹ!

ਪਾਰਵਤੀ–ਉਸ ਕਲਹਿਣੀ ਦਾ ਕੀ ਨਾਂ ਲੈਣਾ।

ਪ੍ਰੀਤੋ–(ਜਾਂਦੀ ਹੋਈ) ਮੈਂ ਭਾਂਡੇ ਸਾਂਭ ਲਵਾਂ।

(ਜਾਂਦੀ ਹੈ।)

ਪਾਰਵਤੀ–ਜਾਹ ਸਾਂਭ ਲੈ, ਪਰ ਝਬ ਈ ਕਰੀਂ। (ਹਰ ਕੌਰ ਵਲ) ਕੁੜੇ, ਜਿਹੜਾ ਉਹ ਬਕੜਵਾਦ ਕਰਦੀ ਏ, ਸੱਸ ਨੂੰ ਤਾਂ ਟਿਚ ਨਹੀਂ ਜਾਣਦੀ।

ਹਰ ਕੌਰ–ਅਸਲ ਵਿਚ ਮੈਂ ਤਾਂ ਕਹਿੰਦੀ ਆਂ, ਸੱਸ ਨੂੰਹ ਦਾ ਰਿਸ਼ਤਾ ਈ ਔਂਤਰਾ। ਬਹੁਤੀ ਘਰੀਂ ਤਾਂ ਇਹ ਭਾਂਡੇ ਖੜਕਦੇ ਹੀ ਰਹਿੰਦੇ ਨੇ।

ਪਾਰਵਤੀ–ਠੀਕ ਆ, ਪਰ ਸਾਰੀਆਂ ਇਕੋ ਜਿਹੀਆਂ ਥੋੜੀਆਂ ਹੁੰਦੀਆਂ। ਬਹੁਤਾ ਤਾਂ ਮੁੰਡੇ ਤੇ ਹੁੰਦਾ ਏ, ਜਿਦਾਂ ਮੁੰਡਾ ਕਹੇ ਉਂਜ ਈ ਮਗਰ ਲਗ ਜਾਂਦੀਆਂ ਨੇ।

ਹਰ ਕੌਰ–ਨਹੀਂ, ਕਈ ਤਾਂ ਖਸਮ ਦੀ ਵੀ ਪਰਵਾਹ ਨਹੀਂ ਕਰਦੀਆਂ।

ਪਾਰਵਤੀ–ਇਹੋ ਜਿਹੀਆਂ ਨੂੰਹਾਂ ਨੂੰ ਅਸਲ ਚੋਧਰ ਦੀ ਅੱਗ ਹੁੰਦੀ ਏ।

ਹਰ ਕੌਰ–ਚੋਧਰ ਈ ਸੁਆਹ ਕਰਦੀ ਸਭ ਕੁਝ।

ਪਾਰਵਤੀ–ਸਾਡੀ ਨੂੰਹ ਵਿਚ ਤਾਂ ਰਤਾ ਭਰ ਵੀ ਆਕੜ ਨਹੀਂ। ਜੀ ਜੀ ਕਰਦੀ ਰਹਿੰਦੀ ਏ ਸਾਰਿਆਂ ਦੇ ਅਗੇ। ਸੌਣ ਲੱਗੀ ਪੈਰੀਂ ਹੱਥ ਲਾਉਂਦੀ ਏ। ਉਠਦੀ ਫੇਰ ਮੱਥਾ ਟੇਕਦੀ ਏ।

ਹਰ ਕੌਰ–ਉਹੋ ਘਰ ਸਵਰਗ ਬਣ ਜਾਂਦੇ ਜਿਥੇ ਨੂੰਹ ਸੱਸ ਨੂੰ ਸਕੀ ਮਾਂ ਸਮਝ ਲਵੇ ਤੇ ਸੱਸ ਨੂੰਹ ਨੂੰ ਢਿਡੋਂ ਕਢੀ ਧੀ।

ਪਾਰਵਤੀ–ਬਸ ਮੇਰੀ ਨੂੰਹ ਇਹੋ ਜਿਹੀ ਲਛਮੀ ਏ।

ਹਰ ਕੌਰ–ਤਾਂ ਤੂੰ ਭਾਗਾਂ ਵਾਲੀ ਏਂ।

ਪਾਰਵਤੀ–ਰੱਬ ਦੀ ਮਿਹਰ ਚਾਹੀਦੀ ਏ।

ਹਰ ਕੌਰ–ਬੁਢ ਸੁਹਾਗਣ ਹੋਵੇ। ਛੋਟਾ ਕਾਕਾ ਕਿਹੜੀ ਜਮਾਤ ਵਿਚ ਪੜ੍ਹਦੈ ?

ਪਾਰਵਤੀ–ਪਿਆਰਾ ਸਿਹੁੰ ?

ਹਰ ਕੌਰ–ਨਹੀਂ ਬੇਬੇ, ਕੂਕੂ।

ਪਾਰਵਤੀ–ਕੂਕੂ ਦਾ ਨਾਂ ਈ ਪਿਆਰਾ ਸਿਹੁੰ ਆ।

ਹਰ ਕੌਰ–ਅੱਛਾ ! ਮੈਨੂੰ ਕੀ ਪਤੈ !
ਪਾਰਵਤੀ–ਉਹ ਸਤਵੀਂ ਵਿਚ ਪੜ੍ਹਦਾ ।
ਹਰ ਕੌਰ–ਚੰਗਾ ਲੈਕ ਹੋਣਾ ?
ਪਾਰਵਤੀ–ਵਡੇ ਵਰਗਾ ਨਹੀਂ ।
ਹਰ ਕੌਰ–ਹੋ ਜਾਊ ! ਅਜੇ ਨਿਆਣਾ ਜੁ ਹੋਇਆ, ਖੇਡਣ ਮਲ੍ਹਣ ਦੀ ਵਰੇਸ ਏ ।

(ਪ੍ਰੀਤੋ ਆਉਂਦੀ ਹੈ ।

ਪਾਰਵਤੀ–ਕੁੜੇ, ਕਾਕਾ ਨਹੀਂ ਆਇਆ ?
ਪ੍ਰੀਤੋ–ਆਉਣ ਈ ਵਾਲਾ, ਕਿਤੇ ਰਾਹ ਵਿਚ ਖੇਡਣ ਲਗ ਪਿਆ ਹੋਣੈ ।
ਪਾਰਵਤੀ–ਖੇਡ ਦਾ ਤਾਂ ਬਹੁਤ ਈ ਪਿਆਰਾ ।

(ਕਿਸੇ ਦੇ ਗਾਉਣ ਦੀ ਅਵਾਜ਼ ਆਉਂਦੀ ਹੈ ।)

ਅਵਾਜ਼–ਮੈਂ ਅਲਬੇਲਾ ਰਾਹੀ, ਮੈਨੂੰ ਕਿਸੇ ਨਾਲ ਕੀ ?
ਪ੍ਰੀਤੋ–ਲੈ ਮਾਂ, ਆ ਗਿਆ ਗਵਈਆ ।

(ਪਿਆਰਾ ਸਿੰਘ ਅੰਦਰ ਵੜਦਾ ਹੈ ।
ਬਸਤਾ ਜ਼ੋਰ ਨਾਲ ਸੁਟਦਾ ਹੈ ।)

ਪਿਆਰਾ–ਮਾਂ, ਰੋਟੀ !
ਪਾਰਵਤੀ–ਦੇਹ ਕੁੜੇ ਰੋਟੀ !
ਪਿਆਰਾ–ਨਾਲ ਨੂੰ ਕੀ ਏ ?
ਪ੍ਰੀਤੋ–ਅੱਜ ਤਾਂ ਕੁਝ ਨਹੀਂ ਧਰਿਆ । ਸਵੇਰ ਦੀ ਦਾਲ ਏ ਥੋੜੀ ਜਿਹੀ ।
ਪਾਰਵਤੀ–ਉਹੋ ਲਿਆ ਦੇਹ !
ਪਿਆਰਾ–ਮੈਂ ਨਹੀਂ ਲੈਣੀ ਸਵੇਰ ਦੀ ।
ਪਾਰਵਤੀ–ਤੇਰੀ ਖ਼ਾਤਰ ਤਾਂ ਰੁਖੀ ਖਾਧੀ ਮੈਂ ।
ਪਿਆਰਾ–ਮੈਨੂੰ ਘਿਓ ਖੰਡ ਦਿਓ ਫੇਰ ।

ਪਾਰਵਤੀ–ਕਾਕਾ ਘਿਓ ਥੋੜਾ, ਤੇਰੇ ਵੀਰ ਨੂੰ ਭੇਜਣਾ।

ਪਿਆਰਾ–ਉਹ ਬਹੁਤ ਪੜ੍ਹਦੈ, ਮੈਂ ਨਹੀਂ ਪੜ੍ਹਦਾ?

ਪਾਰਵਤੀ–ਕੌਣ ਕਹਿੰਦਾ ਤੂੰ ਨਹੀਂ ਪੜ੍ਹਦਾ। ਪਰ ਉਹ ਪਰਦੇਸ ਵਿਚ ਏ।

ਪਿਆਰਾ–ਮੈਂ ਕੀ ਕਰਾਂ?

ਪਾਰਵਤੀ–ਨਾ ਮੇਰਾ ਬੱਚਾ, ਜ਼ਿੱਦ ਨਾ ਕਰ, ਹੁਣੇ ਭਾਜੀ ਧਰ ਦਿੰਦੀ ਹਾਂ। ਅਜੇ ਇਕ ਫੁਲਕਾ ਇਸ ਨਾਲ ਹੀ ਖਾ ਲੈ।

ਪ੍ਰੀਤੋ–ਮਾਂ, ਕਿਉਂ ਰੁਆਉਂਦੀ ਏਂ, ਦੇ ਦੇ ਭੋਰਾ ਘਿਓ ਦਾ।

ਪਾਰਵਤੀ–ਅੱਛਾ ਦੇ ਦੇ, ਦੋ ਦਿਨ ਆਪਾਂ ਰੋਟੀਆਂ ਅਨਚੋਪੜੀਆਂ ਖਾਵਾਂਗੇ।

ਹਰ ਕੌਰ–ਐਨਾ ਸਰਫ਼ਾ!

ਪਾਰਵਤੀ–ਸਰਫ਼ਾ ਨਹੀਂ, ਹਫ਼ਤੇ ਦੀ ਚਿੱਠੀ ਆਈ ਹੋਈ ਏ ਕਾਕੇ ਦੀ। ਘਿਓ ਮੁਕਾ ਹੋਇਆ, ਮੈਂ ਲੈਣ ਆਵਾਂਗਾ। ਕਿਸੇ ਦੇ ਘਰ ਦੇ ਘਿਓ ਤੇ ਭਰੋਸਾ ਨਹੀਂ, ਖੌਰਿਆ ਕੀ ਖੇਹ ਸੁਆਹ ਪਾ ਦਿੰਦੀਆਂ ਨੇ ਵਿਚ।

ਹਰ ਕੌਰ–ਇਹ ਤਾਂ ਠੀਕ ਆ।

ਪਾਰਵਤੀ–ਕੁੜੇ ਦੇਹ, ਉਠ ਘਿਓ ਖੰਡ।

(ਪ੍ਰੀਤੋ ਪਿਆਰੇ ਨੂੰ ਨਾਲ ਲੈ ਕੇ ਅੰਦਰ ਜਾਂਦੀ ਹੈ।)

ਹਰ ਕੌਰ–ਲੈ ਗੱਲਾਂ ਵਿਚ ਚੇਤਾ ਹੀ ਨਹੀਂ ਰਿਹਾ, ਮੈਂ ਤਾਂ ਮਾਮ ਜਿਸਤਾ ਲੈਣ ਆਈ ਸਾਂ।

ਪਾਰਵਤੀ–ਕੀ ਕਰਨਾ?

ਹਰ ਕੌਰ–ਕੁੜੇ ਸੁਰਮਾ ਸੁਟਿਆ ਹੋਇਆ ਸੀ ਘੜੇ ਵਿਚ ਕਦੋਂ ਦਾ। ਮੈਂ ਕਿਹਾ ਵਿਹਲ ਆ ਅਜ ਕਲ, ਰਗੜ ਹੀ ਲਵਾਂ।

ਪਾਰਵਤੀ–ਪ੍ਰੀਤੋ, ਦੇਹ ਕੁੜੇ ਅੰਦਰੋਂ ਮਾਮ ਜਿਸਤਾ!

(ਪ੍ਰੀਤੋ ਆਉਂਦੀ ਹੈ।)

ਹਰ ਕੌਰ–ਜਦ ਵਹੁਟੀ ਆਈ ਤਾਂ ਦੱਸੀਂ।

ਪਾਰਵਤੀ–ਦੱਸਾਂਗੀ ਕਿਉਂ...........

(ਪ੍ਰੀਤੋ ਮਾਮ ਜਿਸਤਾ ਲੈ ਕੇ ਆਉਂਦੀ ਹੈ ਤੇ ਹਰ ਕੌਰ ਨੂੰ ਦਿੰਦੀ ਹੈ ਤੇ ਉਹ ਲੈ ਕੇ ਜਾਂਦੀ ਹੈ।)

ਪਿਆਰਾ–ਪ੍ਰੀਤੋ, ਪਾਣੀ!

ਪਾਰਵਤੀ–ਕੁੜੇ ਜਾ ਕੇ ਪਾਣੀ ਦੇਹ। ਨਾਲੇ ਦੁਪੱਟਾ ਚੁਕ ਲਿਆ, ਕਿਨਾਰੀ ਲਾਉਣੀ ਦੱਸਾਂ ਤੈਨੂੰ।

(ਪ੍ਰੀਤੋ ਜਾਂਦੀ ਹੈ।)

(ਪਰਦਾ)

# ਨਾਟ ਤੀਜਾ

## ਝਾਕੀ ਪਹਿਲੀ

### ਗੋਕਲ ਨਗਰ, ਜਲੰਧਰ

ਸਾਧਾਰਨ ਜਿਹੀ ਇਕ ਬੈਠਕ ਹੈ। ਸੱਜੇ ਪਾਸੇ ਇਕ ਮੰਜਾ ਪਿਆ ਹੈ। ਇਕ ਨੁਕਰ ਵਿਚ ਇਕ ਮੇਜ਼ ਤੇ ਕੋਲ ਦੋ ਕੁਰਸੀਆਂ ਪਈਆਂ ਹਨ। ਇਕ ਬੂਹਾ ਸਾਹਮਣੇ ਹੈ, ਜਿਸ ਨੂੰ ਪਰਦਾ ਲਗਾ ਹੋਇਆ ਹੈ। ਇਸ ਬੂਹੇ ਦੇ ਕੋਲ ਕਿਲੀ ਤੇ ਕੋਟ ਲਟਕਦਾ ਹੈ। ਇਕ ਬੂਹਾ ਖੱਬੀ ਬਾਹੀ ਵਿਚ ਹੈ, ਜਿਹੜਾ ਗਲੀ ਵਿਚ ਖੁਲ੍ਹਦਾ ਹੈ। ਇਸ ਉਤੇ ਚਿੱਕ ਲਗੀ ਹੋਈ ਹੈ। ਮੰਜੇ ਦੇ ਕੋਲ ਪੀਹੜੀ ਪਈ ਹੈ। ਮੰਜੇ ਵਾਲੇ ਪਾਸੇ ਮੈਂਟਲ ਪੀਸ ਹੈ। ਉਸ ਉਤੇ ਸੋਹਣੀਆਂ ਸੋਹਣੀਆਂ ਤਸਵੀਰਾਂ ਪਈਆਂ ਹਨ। ਪਾਰਵਤੀ ਤੇ ਹਾਰਾ ਸਿੰਘ ਦੀਆਂ ਤਸਵੀਰਾਂ ਵੱਡੀਆਂ ਕਰਾ ਕੇ ਸਾਹਮਣੀ ਕੰਧ ਉਤੇ ਲਾਈਆਂ ਹੋਈਆਂ ਹਨ। ਕੁਰਸੀਆਂ ਉਤੇ ਰੇਸ਼ਮੀ ਗੱਦੀਆਂ ਪਈਆਂ ਹਨ।

ਕਰਤਾਰ ਸਿੰਘ—(ਆ ਕੇ ਕੁਰਸੀ ਤੇ ਬੈਠਦਾ ਹੋਇਆ) ਹਰਜੀਤ, ਇਕ ਲੱਸੀ ਦਾ ਗਲਾਸ ਤਾਂ ਲਿਆ !

ਹਰਜੀਤ—(ਲੱਸੀ ਦਾ ਗਲਾਸ ਲੈ ਕੇ ਆਉਂਦੀ ਹੋਈ) ਲਓ !

(ਫੜਦਾ ਹੈ ।)

ਕਰਤਾਰ—ਭਾਈਆ ਤੇ ਭਾਬੀ ਕਿਧਰ ਗਏ ਨੇ ?

ਹਰਜੀਤ—ਖੌਰਿਆ ਕਿਧਰ ਚੜ੍ਹੇ ਨੇ ਸੈਲਾਂ ਤੇ, ਕੋਈ ਦਸ ਪੁਛ ਕੇ ਜਾਂਦੇ ਨੇ ਕਿਤੇ ।

ਕਰਤਾਰ—ਅੱਛਾ ! ਮੈਂ ਕਿਹਾ ਸੀ ਕਿ ਭਾਈਆ ਵਿਹਲਾ ਏ, ਬਾਲਟੀਆਂ ਨੂੰ ਥੱਲੇ ਹੀ ਲਾ ਦਿੰਦਾ ।

ਹਰਜੀਤ—ਲੁਆ ਲਿਓ ਭਾਈਏ ਕੋਲੋਂ ਥੱਲੇ । ਉਹ ਦਿਨ ਡੁੱਬਾ, ਜਿੱਦਣ ਘੋੜੀ ਚੜ੍ਹਿਆ ਕੁੱਬਾ । ਉਨ੍ਹਾਂ ਨੂੰ ਤਾਂ ਸਾਧਾਂ ਸੰਤਾਂ ਦੇ ਦਰਸ਼ਨਾਂ ਦਾ ਖਰੂਚਾ ਬਲਿਆ ਰਹਿੰਦੈ ।

ਕਰਤਾਰ—ਕਿਉਂ ਐਵੇਂ ਬੋਲੀ ਜਾਂਦੀ ਏਂ ?

(ਲੱਸੀ ਪੀਂਦਾ ਹੈ ।)

ਹਰਜੀਤ—ਬੋਲਾਂ ਨਾ ਤਾਂ ਹੋਰ ਕੀ ਕਰਾਂ ? ਮੈਂ ਬਥੇਰਾ ਪਿਟ ਰਹੀ ਕਿ ਇਸ ਹੰਸਾਂ ਦੇ ਜੋੜੇ ਨੂੰ ਪਿੰਡ ਹੀ ਰਹਿਣ ਦਿਉ, ਤੇ ਉਥੇ ਈ ਦੇ ਦਿਤਾ ਕਰੋ ਜੋ ਦੇਣਾ ।

ਕਰਤਾਰ—ਉਥੇ ਵੱਖਰੇ ਭੇਜਣੇ ਪੈਣੇ ਸਨ, ਇਥੇ ਵਿਚੇ ਸਰ ਜਾਂਦੈ ।

ਹਰਜੀਤ—ਹਾਂ ਵਿਚੇ ਸਰ ਜਾਂਦੈ । ਟੱਬਰ ਨਾਲ ਦੀ ਚੀਜ਼ ਤਾਂ ਪਸੰਦ ਈ ਨਹੀਂ ਆਉਂਦੀ ਇਨ੍ਹਾਂ ਨੂੰ । ਇਥੇ ਈ ਬਸ ਨਹੀਂ, ਖਾ ਪੀ ਕੇ ਫੇਰ ਨਿੰਦਿਆ । ਬਾਹਰ ਜਾਣਗੇ ਤਾਂ ਜਾਣ ਕੇ ਪਾਟੇ ਹੋਏ ਕਪੜੇ ਪਾ ਕੇ ਜਾਣਗੇ, ਸਾਡਾ ਨਾਮ ਤਾਜ਼ਾ ਕਰਨ ਨੂੰ ।

ਕਰਤਾਰ—(ਜਾਣ ਲਗਦਾ ਹੋਇਆ) ਅੱਛਾ ਸਮਝਾਵਾਂਗਾ ।

ਹਰਜੀਤ—ਤੁਸੀਂ ਸਮਝਾ ਲਿਆ ਤੇ ਉਹ ਸਮਝ ਗਏ । ਜੇ ਨਿਆਣਾ ਫੜਨ ਨੂੰ ਕਹਾਂ ਤਾਂ ਬੁਲ੍ਹ ਟੇਰਦੀ ਏ ! ਜੇ ਰੋਟੀ ਟੁਕ ਨੂੰ ਕਹਾਂ

ਤਾਂ ਨੱਕ ਵੱਟਦੀ ਏ। ਮੈਂ ਤਾਂ ਕਹਿੰਦੀ ਹਾਂ ਕਿ ਅਜੇ ਵੀ ਇਨ੍ਹਾਂ ਨੂੰ ਪਿੰਡ ਹੀ ਭੇਜ ਦਿਓ।

ਕਰਤਾਰ–ਪਿੰਡ ਕੀ ਕਰਨਗੇ ?

ਹਰਜੀਤ–ਇਥੇ ਕੀ ਮਹੱਲ ਉਸਾਰਦੇ ਨੇ, ਜੋ ਪਿੰਡ ਨਹੀਂ ਉਸਰਨੇ। ਜਾਂ ਫੇਰ ਕਿਤੇ ਨੌਕਰ ਕਰਾ ਦਿਓ।

ਕਰਤਾਰ–ਨੌਕਰੀ ਧਰੀ ਪਈ ਹੁਣ ਭਾਈਏ ਲਈ ਇਸ ਉਮਰ 'ਚ।

ਹਰਜੀਤ–(ਤਲਖ਼ੀ ਨਾਲ ਟੁਕ ਕੇ) ਨਹੀਂ ਲਭਣੀ ਤਾਂ ਨਾ ਲਭੇ, ਮੈਨੂੰ ਬਹੁਤ ਦੁਖ ਆ ? ਬੰਤੋ ਦਾ ਸਹੁਰਾ ਅੱਸੀ ਸਾਲ ਦਾ ਹੋਣ ਲਗੈ, ਅਜੇ ਮੁਨੀਮੀ ਕਰਦੈ। ਪਾਰੋ ਦੀ ਸੱਸ ਬਹੱਤਰ ਸਾਲ ਦੀ ਏ, ਅਜੇ ਪੀਂਹਦੀ ਏ। ਕਰਤਾਰੀ ਦਾ ਸਹੁਰਾ ਪਚੱਤਰ ਸਾਲ ਦਾ ਅਜੇ ਰਾਜਾ ਕੰਮ ਕਰਦੈ। ਇਨ੍ਹਾਂ ਦਾ ਹੀ ਮਨ ਹਰਾਮੀ ਆ, ਹੋਰ ਕੀ।

ਕਰਤਾਰ–ਆਪਣਾ ਆਪਣਾ ਸੁਭਾਅ ਹੁੰਦੈ। ਹਰ ਆਦਮੀ ਬੁਢੇਪੇ ਵਿਚ ਕੰਮ ਨਹੀਂ ਕਰ ਸਕਦਾ।

ਹਰਜੀਤ–ਸੁਭਾਅ ਸੁਭਾਅ ਕਰ ਕੇ ਤਾਂ ਤੁਸੀਂ ਸਿਰੇ ਚੜ੍ਹਾ ਦਿਤੈ। ਉਹ ਤਾਂ ਤੁਹਾਡੀ ਪੜ੍ਹਾਈ ਤੇ ਮੇਰੇ ਵਿਆਹ ਦਾ ਵੀ ਮੁੱਲ ਮੰਗਦੇ ਨੇ, ਮੁੱਲ। ਅਸੀਂ ਆਹ ਕੀਤਾ, ਔਹ ਕੀਤਾ। ਮੈਂ ਪੁਛਦੀ ਹਾਂ, ਕਿਹੜੀ ਜਗੋਂ ਬਾਹਰੀ ਕਰ ਦ੍ਿਤੀ ਏ ਇਨ੍ਹਾਂ ਨੇ।

ਕਰਤਾਰ–ਕਾਹਲੀ ਨਾ ਪਓ, ਮੈਂ ਤਾਂ ਆਪ ਲਭਦਾ ਹਾਂ ਭਾਈਏ ਲਈ ਮਾੜਾ ਮੋਟਾ ਕੰਮ, ਤੇ ਭਾਈਆ ਵੀ ਲਭਦਾ ਫਿਰਦੈ ਕੰਮ। ਪਰ ਲਭਦਾ ਹੀ ਨਹੀਂ, ਕੀ ਕੀਤਾ ਜਾਏ।

ਹਰਜੀਤ–ਭਾਈਆ ਲਭਦੈ! ਭਾਈਆ ਕੰਮ ਨਹੀਂ ਲਭਦਾ, ਅੱਖੀਂ ਘੱਟਾ ਪਾਉਂਦੈ। ਸਾਨੂੰ ਨਸ਼ਰ ਕਰਦੈ। ਸਾਡਾ ਨੱਕ ਵਢਾਉਂਦੈ।

ਕਰਤਾਰ–ਕਿਵੇਂ ?

ਹਰਜੀਤ–ਹਰ ਸ਼ਰੀਕ ਨੂੰ ਕਹਿੰਦਾ ਫਿਰਦਾ ਕੰਮ ਲਭ ਦਿਓ, ਕੰਮ ਲਭ ਦਿਓ। ਉਹ ਸੁਣ ਕੇ ਕੱਛਾਂ ਮਾਰਦੇ ਨੇ, ਖਿਲੀ ਪਾਉਂਦੇ ਨੇ। ਘਰ ਦੀ ਹਰ ਗੱਲ ਲੋਕਾਂ ਵਿਚ ਕਰਦਾ ਫਿਰਦੈ। ਮੈਥੋਂ ਨਹੀਂ ਨਿੱਤ ਸੁਣੀਆਂ ਜਾਂਦੀਆਂ ਸ਼ਰੀਕਾਂ ਦੀਆਂ ਬੋਲੀਆਂ।

ਕਰਤਾਰ–ਕੋਈ ਨਹੀਂ ਮਾਰਦਾ ਬੋਲੀਆਂ।

ਹਰਜੀਤ–ਤੁਸੀਂ ਸੰਭਾਲੋ ਘਰ ਇਨ੍ਹਾਂ ਨੂੰ, ਤਾਂਜੋ ਇਨ੍ਹਾਂ ਦੇ ਕਾਲਜੇ ਠੰਢ ਪੈ ਜਾਵੇ। ਮੈਂ ਚਲਦੀ ਹਾਂ ਪੇਕੇ।

(ਰੋਣ ਲਗ ਪੈਂਦੀ ਹੈ।)

ਕਰਤਾਰ–ਤੂੰ ਕਮਲੀ ਏਂ। ਘਰ ਦੀਆਂ ਗੱਲਾਂ ਰੋ ਕੇ ਨਹੀਂ ਨਜਿਠੀਆਂ ਜਾਂਦੀਆਂ, ਠਰੁੰਮੇ ਨਾਲ ਸੁਲਝਾਈਆਂ ਜਾਂਦੀਆਂ ਨੇ।

ਹਰਜੀਤ–ਮੈਂ ਕਮਲੀ ਹੀ ਸਹੀ।

(ਹੋਰ ਰੋਣ ਲਗ ਪੈਂਦੀ ਹੈ।)

ਕਰਤਾਰ–ਅੱਜ ਆਉਂਦੇ ਨੇ ਤਾਂ ਸਾਰਾ ਫ਼ੈਸਲਾ ਕਰਦਾ ਹਾਂ।

(ਬਾਹਰੋਂ ਕਰਤਾਰ ਨੂੰ ਅਵਾਜ਼ ਪੈਂਦੀ ਹੈ।)

ਕਰਤਾਰ–ਆਇਆ ਚਿੰਤਾ ਨਾ ਕਰ, ਸਭ ਠੀਕ ਹੋ ਜਾਵੇਗਾ।

(ਜਾਂਦਾ ਹੈ।)

ਹਰਜੀਤ–ਠੀਕ ਹੋ ਜਾਵੇਗਾ, ਜਣਦਿਆਂ ਦਾ ਸਿਰ।

(ਇਧਰ ਉਧਰ ਫਿਰਦੀ ਹੈ। ਫੇਰ ਹਾਰਾ ਸਿੰਘ ਦਾ ਕੋਟ ਵੇਖ ਕੇ ਵਿਚੋਂ ਬਟੂਆ ਕਢਦੀ ਹੈ। ਉਸ ਵਿਚ ਪੰਜ ਰੁਪਏ ਹਨ, ਉਹ ਕੱਢ ਲੈਂਦੀ ਹੈ ਤੇ ਕੋਟ ਉਥੇ ਟੰਗ ਕੇ ਅੰਦਰ ਚਲੀ ਜਾਂਦੀ ਹੈ।)

(ਪਾਰਵਤੀ ਆਉਂਦੀ ਹੈ।)

ਪਾਰਵਤੀ–ਹਰਜੀਤ! ਕੁੜੇ ਹਰਜੀਤ!

ਹਰਜੀਤ–(ਅੰਦਰੋਂ ਖਿਝ ਕੇ) ਕੀ ਆ?

ਪਾਰਵਤੀ—ਲੈ ਭਾਜੀ।

(ਭਾਜੀ ਦਾ ਨਾਂ ਸੁਣ ਕੇ ਹਰਜੀਤ ਆਉਂਦੀ ਹੈ।)

ਹਰਜੀਤ—(ਭਾਜੀ ਵੇਖ ਕੇ) ਇਹ ਕੀ ਕੂੜਾ ਚੁਕ ਲਿਆਂਦੈ ?

ਪਾਰਵਤੀ—ਕੁੜੇ ਕੂੜਾ ? ਨਰਮ ਨਰਮ ਪਾਲਕ ਏ।

ਹਰਜੀਤ—(ਫੋਲ ਕੇ ਅਗੇ ਕਰਦੀ ਹੋਈ) ਆਹ ਨਰਮ ਹੋਣੀ ਏ ?

ਪਾਰਵਤੀ—ਇਕ ਪੱਤਾ ਖਰਾਬ ਹੋਇਆ ਤਾਂ ਕੀ ਆ, ਮੈਂ ਸਾਫ਼ ਕਰ ਦਿੰਦੀ ਹਾਂ। ਲਿਆ ਫੜਾ।

(ਪਾਲਕ ਲੈਣ ਲਈ ਹੱਥ ਅਗੇ ਕਰਦੀ ਹੈ।)

ਹਰਜੀਤ—ਮਾਂ ਪਾਲਕ ਛੱਡ, ਮੈਂ ਆਪੇ ਕਰ ਲੈਂਦੀ ਹਾਂ ਠੀਕ, ਤੂੰ ਅੰਦਰ ਜਾ ਕੇ ਮੱਝ ਲਈ ਪੰਜ ਕੁ ਸੇਰ ਕਣਕ ਦਲ ਦੇਹ।

ਪਾਰਵਤੀ—ਕੁੜੇ ਮੇਰੇ ਤਾਂ ਪਰਸੋਂ ਦਾ ਮੌਰਾਂ ਵਿਚ ਦਰਦ ਹੁੰਦੈ, ਮੇਰੇ ਕੋਲੋਂ ਕਿਥੇ ਦਲੀ ਜਾਣੀ ਏ ਕਣਕ। ਇਸ ਕਰ ਕੇ ਤੇਰਾ ਭਾਈਆ ਤਾਂ ਦੁਆ ਲੈਣ ਗਿਆ ਮੇਰੇ ਲਈ।

ਹਰਜੀਤ—ਕਿਤੇ ਨਹੀਂ ਮੌਰਾਂ ਦਾ ਲੇਅ ਲਹਿ ਜਾਂਦਾ, ਸਗੋਂ ਰੇਸ਼ੇ ਦਾ ਦਰਦ ਏ। ਪਸੀਨਾ ਆਉਣ ਨਾਲ ਠੀਕ ਹੋ ਜਾਊਗਾ। ਦਰਦ ਕੰਮ ਛੱਡਣ ਕਰਕੇ ਈ ਉਠਦੈ।

ਪਾਰਵਤੀ—ਅਜੇ ਮੇਰੇ ਕੋਲੋਂ ਨਹੀਂ ਦਲ ਹੋਣੀ ਕਣਕ।

ਹਰਜੀਤ—ਉਠ ਤਾਂ ਸਹੀ। ਇਥੇ ਬੈਠੀ ਕਿਵੇਂ ਦਲ ਲਵੇਂਗੀ।

(ਪਾਰਵਤੀ ਉਦਾਸ ਜਿਹੀ ਹੋ ਕੇ ਉਠਦੀ ਹੈ)

ਪਾਰਵਤੀ—ਚਲ ਲਿਆ ਕਣਕ।

(ਦੋਵੇਂ ਅੰਦਰ ਜਾਂਦੀਆਂ ਹਨ। ਚੱਕੀ ਫਿਰਨ ਦੀ ਅਵਾਜ਼ ਆਉਂਦੀ ਹੈ।)

(ਹਾਰਾ ਸਿੰਘ ਆਉਂਦਾ ਹੈ। ਹੱਥ ਵਿਚ ਇਕ ਦਵਾਈ ਹੈ। ਆ ਕੇ ਆਪਣੇ ਕੋਟ ਦੀਆਂ ਜੇਬਾਂ ਫੋਲਦਾ ਹੈ। ਬਟੂਆ ਕਢਦਾ ਹੈ। ਉਸ ਵਿਚ ਪੰਜਾਂ ਦਾ ਨੋਟ ਨਾ ਵੇਖ ਕੇ ਅਵਾਜ਼ ਮਾਰਦਾ ਹੈ।)

ਹਾਰਾ ਸਿੰਘ–ਕਰਤਾਰ ਦੀ ਮਾਂ !

(ਚੱਕੀ ਚਲਣ ਕਰਕੇ ਪਾਰਵਤੀ ਨੂੰ ਅਵਾਜ਼ ਨਹੀਂ ਸੁਣਦੀ ਹੈ ।)

ਹਾਰਾ ਸਿੰਘ–ਦੁਪਹਿਰੇ ਚੱਕੀ ਝੋ ਦਿਤੀ ਆ !

ਹਰਜੀਤ–(ਪਰਦੇ ਪਿਛੋਂ) ਕੀ ਗੱਲ ਭਾਈਆ ?

ਹਾਰ ਸਿੰਘ–ਆਪਣੀ ਮਾਂ ਨੂੰ ਪੁਛ, ਮੇਰੇ ਕੋਟ ਚੋਂ ਪੈਸੇ ਕਿਨ ਲਏ ਨੇ ਮੈਂ ਦਵਾਈ ਦੇ ਦੇਣੇ ਨੇ ।

ਪਾਰਵਤੀ–(ਚੱਕੀ ਖੜੀ ਕਰਦੀ ਹੋਈ) ਮੈਂ ਨਹੀਂ ਲਏ ।

ਹਾਰਾ ਸਿੰਘ–ਹੋਰ ਕੌਣ ਲੈ ਗਿਆ ? ਹਰਜੀਤ ! ਤੂੰ ਤਾਂ ਨਹੀਂ ਲਏ ?

ਹਰਜੀਤ–(ਪਰਦੇ ਪਿਛੋਂ) ਮੈਂ ਕੀ ਕਰਨੇ ਸਨ ? ਮੈਨੂੰ ਤੁਹਾਡੇ ਪੈਸਿਆਂ ਦਾ ਕੀ ਪਤੈ ?

ਹਾਰਾ ਸਿੰਘ–ਮੈਂ ਹੁਣ ਤਾਂ ਰਖ ਕੇ ਗਿਆ ਹਾਂ । ਹੋਰ ਕੌਣ ਲੈ ਗਿਆ ?

ਹਰਜੀਤ–ਮੈਨੂੰ ਕੀ ਪਤੈ ?

ਹਾਰਾ ਸਿੰਘ–ਦਵਾਈ ਦੇ ਪੈਸੇ ਕਿਥੋਂ ਦੇਵਾਂ । ਹਰਜੀਤ ! ਤੂੰ ਆਪਣੇ ਕੋਲੋਂ ਦੋ ਰੁਪਏ ਦੇ ਦੇਹ ਅਜੇ ।

ਹਰਜੀਤ–ਭਾਈਆ ! ਮੇਰੇ ਕੋਲ ਤਾਂ ਕਾਣੀ ਕੌਡੀ ਵੀ ਨਹੀਂ ।

(ਹਾਰਾ ਸਿੰਘ ਸੋਚੀਂ ਪੈ ਜਾਂਦਾ ਹੈ । ਫੇਰ ਕੋਟ ਨੂੰ ਚੰਗੀ ਤਰ੍ਹਾਂ ਵੇਖਦਾ ਹੈ । ਫੇਰ ਨਿਰਾਸ ਹੋ ਕੇ ਵੇਖਣ ਲਗ ਪੈਂਦਾ ਹੈ । ਅੰਦਰ ਚੱਕੀ ਚਲੀ ਜਾਂਦੀ ਹੈ ।)

ਹਰਜੀਤ–(ਅੰਦਰੋਂ) ਮਾਂ, ਛੇਤੀਂ ਛੇਤੀਂ ਕਰ । ਅਜੇ ਅੱਧ ਸੇਰ ਵੀ ਨਹੀਂ ਦਲੀ ਗਈ ਕਣਕ ।

ਪਾਰਵਤੀ–ਵਿਤ ਮੂਜਬ ਕਰੀ ਤਾਂ ਜਾਂਦੀ ਹਾਂ ।

ਹਾਰਾ ਸਿੰਘ–ਕਰਤਾਰ ਦੀ ਮਾਂ, ਦਰਦ ਵਧ ਜਾਣੇ ਇਉਂ। ਕਣਕ ਮਸ਼ੀਨੋਂ ਦਲਾ ਲੈਣੀ ਸੀ।

ਹਰਜੀਤ–(ਅੰਦਰੋਂ) ਭਾਈਆ ! ਦਰਦ ਰੇਸ਼ੇ ਦਾ। ਪਸੀਨਾ ਆਉਣ ਨਾਲ ਆਪੇ ਹਟ ਜਾਣਾ ਏ।

(ਹਰਜੀਤ ਘੁੰਡ ਕਢ ਕੇ ਬਾਹਰ ਆਉਂਦੀ ਹੈ।)

ਹਾਰਾ ਸਿੰਘ–ਲੈ, ਆਹ ਦਵਾਈ ਮਾਲਸ਼ ਲਈ ਦੇ ਦੇਹ। ਹਰਜੀਤ ! ਕਰਤਾਰ ਕਪੜਾ ਨਹੀਂ ਲਿਆਇਆ ਅਜੇ ? ਮੇਰਾ ਤਾਂ ਕਛਹਿਰਾ ਪਾਟਾ ਹੋਇਆ ਏ।

ਹਰਜੀਤ–ਪਹਿਲੀ ਨੂੰ ਆਊ ਕਪੜਾ ਭਾਈਆ, ਜਦ ਦੁਕਾਨ ਦੇ ਬਿੱਲ ਤਰਨਗੇ।

(ਹਰਜੀਤ ਦਵਾਈ ਫੜ ਕੇ ਅੰਦਰ ਜਾਂਦੀ ਹੈ।)

ਹਾਰਾ ਸਿੰਘ–ਮੇਰੇ ਕੋਲ ਤਾਂ ਨਹਾਉਣ ਨੂੰ ਵੀ ਕੁਝ ਨਹੀਂ। (ਚੁਪ ਕਰਕੇ ਹੌਲੀ) ਮੇਰੇ ਪੈਸੇ ਕਿਥੇ ਗਏ ?

(ਹਾਰਾ ਸਿੰਘ ਇਧਰ ਉਧਰ ਵੇਖਦਾ ਹੈ। ਫੇਰ ਬਾਹਰ ਚਲਾ ਜਾਂਦਾ ਹੈ।)

ਹਰਜੀਤ–(ਬੈਠਕ ਵਿਚ ਆ ਕੇ) ਪੈਸੇ ਖੌਰਿਆ ਕਿਥੇ ਸੁਟ ਆਏ ਨੇ, ਜਾਂ ਖਰਚ ਆਏ ਨੇ ਤੇ ਮੰਗਦੇ ਮੈਥੋਂ ਨੇ। (ਉੱਚੀ) ਮਾਂ, ਕਣਕ ਦਲੀ ਨਹੀਂ ਗਈ ਅਜੇ ?

ਪਾਰਵਤੀ–ਅਜੇ ਨਹੀਂ।

ਹਰਜੀਤ–ਅੱਛਾ ਕਣਕ ਦਲ ਕੇ ਰੋਟੀ ਪਕਾ ਲਈਂ, ਤੇ ਜੇ ਮੁੰਡਾ ਕਾਕੇ ਦੀ ਰੋਟੀ ਲੈਣ ਆਵੇ ਤਾਂ ਭੇਜ ਦੇਈਂ। ਅੱਜ ਰੋਟੀ ਖਾ ਕੇ ਨਹੀਂ ਗਿਆ।

ਪਾਰਵਤੀ–(ਬਾਹਰ ਆ ਕੇ) ਤੂੰ ਕਿਥੇ ਚਲੀ ਏਂ ?

ਹਰਜੀਤ–ਜਾਣ ਲੱਗੀ ਨੂੰ ਤਾਂ ਤੂੰ ਜ਼ਰੂਰ ਟੋਕਣਾ ਹੋਇਆ। ਚੰਦਰੀ ਆਦਤ ਜੁ ਹੋਈ। ਮੈਂ ਬਜ਼ਾਰ ਚਲੀ ਹਾਂ।

ਪਾਰਵਤੀ—ਜੇ ਬਜ਼ਾਰ ਚਲੀ ਏਂ ਤਾਂ ਇਕ ਹਲਕਾ ਜਿਹਾ ਮਲਮਲ ਦਾ ਕਪੜਾ ਲੈ ਆਈਂ। ਇਸ ਨੂੰ ਤਾਂ ਲੰਗਾਰ ਆਏ ਪਏ ਨੇ।

(ਕਪੜਾ ਵਿਖਾਉਂਦੀ ਹੈ।)

ਹਰਜੀਤ—ਕਪੜਾ ਤੇਰਾ ਪੁਤਰ ਹੀ ਲਿਆਵੇਗਾ। ਮੈਂ ਤਾਂ ਸੇਖਾਂ ਦੇ ਬਜ਼ਾਰੋਂ ਸਾੜ੍ਹੀਆਂ ਲੈਣ ਤੇ ਦਰਜ਼ੀ ਨੂੰ ਸੂਟ ਦਾ ਮੇਚ ਦੇਣ ਚਲੀ ਹਾਂ।

ਪਾਰਵਤੀ—ਕੁੜੇ, ਇਹ ਵੀ ਕੰਮ ਕਰ ਆਵੀਂ ਨਾਲ ਹੀ।

ਹਰਜੀਤ—ਮੇਰੇ ਕੋਲ ਪੈਸੇ ਹੋਣ ਤਾਂ ਕਰਾਂ ਕੰਮ। ਪੈਸੇ ਹੀ ਹੈ ਨਹੀਂ।

ਪਾਰਵਤੀ—ਕੁੜੇ ਅਗੇ ਤਾਂ ਉਧਾਰ ਲਿਆਉਂਦੇ ਹੁੰਦੇ ਜੇ ਤੁਸੀਂ।

ਹਰਜੀਤ—ਮੈਨੂੰ ਉਧਾਰ ਕੌਣ ਦਿੰਦੈ? ਤੇਰਾ ਪੁਤਰ ਲਿਆਉਂਦਾ ਹੁੰਦੈ ਉਧਾਰ। ਉਹਨੂੰ ਕਹੀਂ। ਚਲ ਤੂੰ ਕਣਕ ਦਲ। ਮਾਂ ਸਾਰੀ ਦਿਹਾੜੀ ਇਹਨੂੰ ਨਾ ਲੈ ਕੇ ਬੈਠੀ ਰਹੀਂ।

(ਪਾਰਵਤੀ ਨਿਮੋਝੂਣੀ ਹੋ ਕੇ ਅੰਦਰ ਚਲੀ ਜਾਂਦੀ ਹੈ। ਫੇਰ ਚੱਕੀ ਚਲਣ ਦੀ ਅਵਾਜ਼ ਆਉਂਦੀ ਹੈ।)

(ਹਰਜੀਤ ਅੰਦਰ ਜਾਂਦੀ ਹੈ। ਕਪੜੇ ਬਦਲ ਕੇ ਆਉਂਦੀ ਹੈ ਤੇ ਫੇਰ ਆਪਣੇ ਪਰਸ ਚੋਂ ਪੈਸੇ ਕਢ ਕੇ ਗਿਣਦੀ ਹੈ।)

ਹਰਜੀਤ—ਦੋ ਸੌ ਪੰਦਰਾਂ ਇਹ ਨੇ, ਪੰਜਾਹ ਕੁ ਜਾਂਦੀ ਹੋਈ ਹੱਟੀਓਂ ਲੈ ਲਵਾਂਗੀ, ਫੇਰ ਸਰ ਜਾਵੇਗਾ। (ਸੋਚ ਕੇ) ਨਾਲੇ ਭੈਣ ਨੇ ਆਉਣਾ ਪਹਿਲੀ ਵਾਰੀ, ਉਹਨੂੰ ਵੀ ਤਾਂ ਰੇਸ਼ਮੀ ਸੂਟ ਦੇਣਾ ਹੋਇਆ ਨਾ। (ਬਾਹਰ ਨਿਕਲਦੀ ਹੋਈ) ਮਾਂ, ਸਾਰਾ ਕੰਮ ਮੁਕਾ ਛੱਡੀਂ!

(ਚੱਕੀ ਚਲਣ ਦੀ ਅਵਾਜ਼ ਆਉਂਦੀ ਹੈ, ਕਦੀ ਕਦੀ ਚੱਕੀ ਖੜੀ ਹੋ ਜਾਂਦੀ ਹੈ।)

ਪਾਰਵਤੀ–ਹਾਏ ਇਹ ਕਿਵੇਂ ਦਲੀ ਜਾਊ, ਮੌਰ ਤਾਂ ਰਹਿੰਦੇ ਜਾਂਦੇ ਨੇ।

(ਫੇਰ ਚੱਕੀ ਚਲਣ ਦੀ ਅਵਾਜ਼ ਆਉਂਦੀ ਹੈ।)

ਹਾਰਾ ਸਿੰਘ–(ਆਉਂਦਾ ਹੋਇਆ) ਖੌਰਿਆ ਪੈਸੇ ਕਿਥੇ ਗਏ ਕਰਤਾਰ ਦੀ ਮਾਂ!

ਪਾਰਵਤੀ–ਆਉਂਦੀ ਹਾਂ, ਇਕ ਗਲਾ ਰਹਿੰਦਾ ਏ।

ਹਾਰਾ ਸਿੰਘ–(ਮੰਜੀ ਤੇ ਬੈਠਦਾ ਹੋਇਆ) ਪੈਸੇ ਹੁੰਦੇ ਤਾਂ ਇਕ ਕੱਛਾ ਬਨਿਆ ਬਣਾਇਆ ਲੈ ਆਉਂਦਾ।

(ਪਾਰਵਤੀ ਆਉਂਦੀ ਹੈ। ਉਸ ਨੂੰ ਸਾਹ ਚੜ੍ਹਿਆ ਹੋਇਆ ਹੈ। ਥਕੇਵੇਂ ਨਾਲ ਚੂਰ ਹੋਈ ਹੋਈ ਹੈ। ਆ ਕੇ ਬੈਠ ਜਾਂਦੀ ਹੈ। ਫੇਰ ਫ਼ਰਸ਼ ਉਤੇ ਹੀ ਲੰਮੀ ਪੈ ਜਾਂਦੀ ਹੈ।)

ਪਾਰਵਤੀ–ਹਾਏ ਮਰ ਗਈ।

(ਅੱਖਾਂ ਬੰਦ ਹੁੰਦੀਆਂ ਜਾਂਦੀਆਂ ਹਨ।)

ਹਾਰਾ ਸਿੰਘ–ਕੀ ਹੋਇਆ?

ਪਾਰਵਤੀ–ਬਾਹਾਂ ਰਹਿ ਗਈਆਂ।

ਹਾਰਾ ਸਿੰਘ–ਕਾਹਨੂੰ ਪੀਹਣਾ ਸੀ, ਮਸ਼ੀਨੋਂ ਦਲਾ ਲੈਂਦੀ।

ਪਾਰਵਤੀ–ਜੇ ਨਾ ਦਲਦੀ ਤਾਂ ਉਸ ਗੁਤੋਂ ਫੜ ਕੇ ਬਾਹਰ ਕੱਢ ਦੇਣਾ ਸੀ। ਅੰਦਰੋਂ ਪਾਲਕ ਚੁਕ ਲਿਆਓ ਤੇ ਉਸ ਨੂੰ ਚੀਰ ਦਿਓ। ਮੈਨੂੰ ਤਾਂ ਅਜੇ ਦਮ ਚੜ੍ਹਿਆ ਹੋਇਆ ਏ।

(ਹਾਰਾ ਸਿੰਘ ਅੰਦਰ ਜਾਂਦਾ ਹੈ। ਪਾਲਕ, ਥਾਲੀ ਤੇ ਚਾਕੂ ਲੈ ਕੇ ਆਉਂਦਾ ਹੈ।)

ਹਾਰਾ ਸਿੰਘ–(ਪਾਲਕ ਚੀਰਦਾ ਹੋਇਆ) ਮੇਰਾ ਪੰਜਾਂ ਦਾ ਨੋਟ ਕਿਨ ਕੱਢ ਲਿਆ?

ਪਾਰਵਤੀ–ਕਿਥੋਂ? ਕਿਹੜਾ? ਜਿਹੜਾ ਕਲ ਮੇਰਾ ਭਤੀਜਾ ਦੇ ਗਿਆ ਸੀ?

ਹਾਰਾ ਸਿੰਘ—ਹਾਂ, ਉਹੋ। ਮੈਂ ਕੋਟ ਦੀ ਜੇਬ ਵਿਚ ਪਾਇਆ ਸੀ।
ਪਾਰਵਤੀ—ਇਥੋਂ ਕਿਨ ਕਢਣਾ ਸੀ? ਇਥੇ ਤਾਂ ਕੋਈ ਓਪਰਾ ਆਦਮੀ ਵੀ ਨਹੀਂ ਆਉਂਦਾ।
ਹਾਰਾ ਸਿੰਘ—ਰੱਬ ਜਾਣੇ।
ਪਾਰਵਤੀ—ਤੜਕੇ ਲਈ ਗੱਠਾ ਵੀ ਚੀਰ ਦਿਓ।

(ਹਾਰਾ ਸਿੰਘ ਅੰਦਰ ਜਾਂਦਾ ਹੈ ਤੇ ਗੰਢਾ ਲਿਆ ਕੇ ਚੀਰਨ ਲਗਦਾ ਹੈ।)

ਹਾਰਾ ਸਿੰਘ—ਦਵਾਈ ਦੇ ਪੈਸੇ ਵੀ ਨਹੀਂ ਦਿਤੇ। ਦਵਾਈ ਕਿਥੇ ਆ?
ਪਾਰਵਤੀ—ਅੰਦਰ ਰੱਖੀ ਸੀ ਖੋਰਿਆ ਹਰਜੀਤ ਨੇ।

(ਹਾਰਾ ਸਿੰਘ ਅੰਦਰ ਜਾਂਦਾ ਹੈ ਤੇ ਦਵਾਈ ਲੈ ਕੇ ਆਉਂਦਾ ਹੈ।)

ਹਾਰਾ ਸਿੰਘ—ਇਸ ਦੀ ਮਾਲਸ਼ ਕਰਨੀ ਏ ਤੇ ਪਹਿਲੀ ਦਵਾਈ ਨਾਲ ਖਾਈ ਜਾਣੀ ਏ।
ਪਾਰਵਤੀ—ਮਾਲਸ਼ ਕੌਣ ਕਰੂ?
ਹਾਰਾ ਸਿੰਘ—ਵਹੁਟੀ ਨੂੰ ਕਹੀਂ, ਕਰ ਦੇਊ।
ਪਾਰਵਤੀ—ਵਹੁਟੀ ਕਰਨ ਲੱਗੀ ਮਾਲਸ਼!
ਹਾਰਾ ਸਿੰਘ—ਕਰਤਾਰ ਨੂੰ ਕਹਿ ਦੇਈਂ।
ਪਾਰਵਤੀ—ਕੀ ਪਤੈ, ਉਹ ਵੀ............

(ਕਿਸੇ ਦੇ ਆਉਣ ਦੀ ਅਵਾਜ਼ ਆਉਂਦੀ ਹੈ। ਪਾਰਵਤੀ ਚੁਪ ਕਰ ਜਾਂਦੀ ਹੈ ਤੇ ਉਠ ਕੇ ਭਾਜੀ ਵਾਲੀ ਥਾਲੀ ਅੰਦਰ ਲੈ ਕੇ ਜਾਂਦੀ ਹੈ। ਜਦ ਨੂੰ ਕਰਤਾਰ ਆਉਂਦਾ ਹੈ।)

ਕਰਤਾਰ—ਮਾਂ, ਹਰਜੀਤ ਕਿਥੇ ਗਈ ਏ? ਉਹਦੀ ਸਹੇਲੀ ਨੇ ਅੱਜ ਚਾਹ ਤੇ ਸਦਿਆ।
ਪਾਰਵਤੀ—(ਰੁਕ ਕੇ) ਕਾਕਾ ਬਜ਼ਾਰ ਗਈ ਆ, ਕਪੜਿਆਂ ਦਾ ਨਾਪ

ਪਾਰਵਤੀ–ਹਾਏ ਇਹ ਕਿਵੇਂ ਦਲੀ ਜਾਊ, ਮੌਰ ਤਾਂ ਰਹਿੰਦੇ ਜਾਂਦੇ ਨੇ।

(ਫੇਰ ਚੱਕੀ ਚਲਣ ਦੀ ਅਵਾਜ਼ ਆਉਂਦੀ ਹੈ।)

ਹਾਰਾ ਸਿੰਘ–(ਆਉਂਦਾ ਹੋਇਆ) ਖੌਰਿਆ ਪੈਸੇ ਕਿਥੇ ਗਏ ਕਰਤਾਰ ਦੀ ਮਾਂ!

ਪਾਰਵਤੀ–ਆਉਂਦੀ ਹਾਂ, ਇਕ ਗਲਾ ਰਹਿੰਦਾ ਏ।

ਹਾਰਾ ਸਿੰਘ–(ਮੰਜੀ ਤੇ ਬੈਠਦਾ ਹੋਇਆ) ਪੈਸੇ ਹੁੰਦੇ ਤਾਂ ਇਕ ਕੱਛਾ ਬਣਿਆ ਬਣਾਇਆ ਲੈ ਆਉਂਦਾ।

(ਪਾਰਵਤੀ ਆਉਂਦੀ ਹੈ। ਉਸ ਨੂੰ ਸਾਹ ਚੜ੍ਹਿਆ ਹੋਇਆ ਹੈ। ਥਕੇਵੇਂ ਨਾਲ ਚੂਰ ਹੋਈ ਹੋਈ ਹੈ। ਆ ਕੇ ਬੈਠ ਜਾਂਦੀ ਹੈ। ਫੇਰ ਫ਼ਰਸ਼ ਉਤੇ ਹੀ ਲੰਮੀ ਪੈ ਜਾਂਦੀ ਹੈ।)

ਪਾਰਵਤੀ–ਹਾਏ ਮਰ ਗਈ।

(ਅੱਖਾਂ ਬੰਦ ਹੁੰਦੀਆਂ ਜਾਂਦੀਆਂ ਹਨ।)

ਹਾਰਾ ਸਿੰਘ–ਕੀ ਹੋਇਆ?

ਪਾਰਵਤੀ–ਬਾਹਾਂ ਰਹਿ ਗਈਆਂ।

ਹਾਰਾ ਸਿੰਘ–ਕਾਹਨੂੰ ਪੀਹਣਾ ਸੀ, ਮਸ਼ੀਨੋਂ ਦਲਾ ਲੈਂਦੀ।

ਪਾਰਵਤੀ–ਜੇ ਨਾ ਦਲਦੀ ਤਾਂ ਉਸ ਗੁਤੋਂ ਫੜ ਕੇ ਬਾਹਰ ਕੱਢ ਦੇਣਾ ਸੀ। ਅੰਦਰੋਂ ਪਾਲਕ ਚੁਕ ਲਿਆਓ ਤੇ ਉਸ ਨੂੰ ਚੀਰ ਦਿਓ। ਮੈਨੂੰ ਤਾਂ ਅਜੇ ਦਮ ਚੜ੍ਹਿਆ ਹੋਇਆ ਏ।

(ਹਾਰਾ ਸਿੰਘ ਅੰਦਰ ਜਾਂਦਾ ਹੈ। ਪਾਲਕ, ਥਾਲੀ ਤੇ ਚਾਕੂ ਲੈ ਕੇ ਆਉਂਦਾ ਹੈ।)

ਹਾਰਾ ਸਿੰਘ–(ਪਾਲਕ ਚੀਰਦਾ ਹੋਇਆ) ਮੇਰਾ ਪੰਜਾਂ ਦਾ ਨੋਟ ਕਿਨ ਕੱਢ ਲਿਆ?

ਪਾਰਵਤੀ–ਕਿਥੋਂ? ਕਿਹੜਾ? ਜਿਹੜਾ ਕਲ ਮੇਰਾ ਭਤੀਜਾ ਦੇ ਗਿਆ ਸੀ?

ਹਾਰਾ ਸਿੰਘ—ਹਾਂ, ਉਹੋ। ਮੈਂ ਕੋਟ ਦੀ ਜੇਬ ਵਿਚ ਪਾਇਆ ਸੀ।

ਪਾਰਵਤੀ—ਇਥੋਂ ਕਿਨ ਕਢਣਾ ਸੀ? ਇਥੇ ਤਾਂ ਕੋਈ ਓਪਰਾ ਆਦਮੀ ਵੀ ਨਹੀਂ ਆਉਂਦਾ।

ਹਾਰਾ ਸਿੰਘ—ਰੱਬ ਜਾਣੇ।

ਪਾਰਵਤੀ—ਤੜਕੇ ਲਈ ਗੱਠਾ ਵੀ ਚੀਰ ਦਿਓ।

(ਹਾਰਾ ਸਿੰਘ ਅੰਦਰ ਜਾਂਦਾ ਹੈ ਤੇ ਗੰਢਾ ਲਿਆ ਕੇ ਚੀਰਨ ਲਗਦਾ ਹੈ।)

ਹਾਰਾ ਸਿੰਘ—ਦਵਾਈ ਦੇ ਪੈਸੇ ਵੀ ਨਹੀਂ ਦਿਤੇ। ਦਵਾਈ ਕਿਥੇ ਆ?

ਪਾਰਵਤੀ—ਅੰਦਰ ਰੱਖੀ ਸੀ ਖੌਰਿਆ ਹਰਜੀਤ ਨੇ।

(ਹਾਰਾ ਸਿੰਘ ਅੰਦਰ ਜਾਂਦਾ ਹੈ ਤੇ ਦਵਾਈ ਲੈ ਕੇ ਆਉਂਦਾ ਹੈ।)

ਹਾਰਾ ਸਿੰਘ—ਇਸ ਦੀ ਮਾਲਸ਼ ਕਰਨੀ ਏ ਤੇ ਪਹਿਲੀ ਦਵਾਈ ਨਾਲ ਖਾਈ ਜਾਣੀ ਏ।

ਪਾਰਵਤੀ—ਮਾਲਸ਼ ਕੌਣ ਕਰੂ?

ਹਾਰਾ ਸਿੰਘ—ਵਹੁਟੀ ਨੂੰ ਕਹੀਂ, ਕਰ ਦੇਊ।

ਪਾਰਵਤੀ—ਵਹੁਟੀ ਕਰਨ ਲੱਗੀ ਮਾਲਸ਼!

ਹਾਰਾ ਸਿੰਘ—ਕਰਤਾਰ ਨੂੰ ਕਹਿ ਦੇਈਂ।

ਪਾਰਵਤੀ—ਕੀ ਪਤੈ, ਉਹ ਵੀ...........

(ਕਿਸੇ ਦੇ ਆਉਣ ਦੀ ਅਵਾਜ਼ ਆਉਂਦੀ ਹੈ। ਪਾਰਵਤੀ ਚੁਪ ਕਰ ਜਾਂਦੀ ਹੈ ਤੇ ਉਠ ਕੇ ਭਾਜੀ ਵਾਲੀ ਥਾਲੀ ਅੰਦਰ ਲੈ ਕੇ ਜਾਂਦੀ ਹੈ। ਜਦ ਨੂੰ ਕਰਤਾਰ ਆਉਂਦਾ ਹੈ।)

ਕਰਤਾਰ—ਮਾਂ, ਹਰਜੀਤ ਕਿਥੇ ਗਈ ਏ? ਉਹਦੀ ਸਹੇਲੀ ਨੇ ਅੱਜ ਚਾਹ ਤੇ ਸਦਿਆ।

ਪਾਰਵਤੀ—(ਰੁਕ ਕੇ) ਕਾਕਾ ਬਜ਼ਾਰ ਗਈ ਆ, ਕਪੜਿਆਂ ਦਾ ਨਾਪ

ਦੇਣ ਲਈ।

ਹਾਰਾ ਸਿੰਘ–ਕਾਕਾ, ਮੇਰੀ ਜੇਬ 'ਚੋਂ ਪੰਜਾਂ ਦਾ ਨੋਟ ਤਾਂ ਨਹੀਂ ਲਿਆ ?

ਕਰਤਾਰ–ਨਹੀਂ ਭਾਈਆ, ਮੈਂ ਕੀ ਕਰਨਾ ਸੀ ?

(ਪਾਰਵਤੀ ਅੰਦਰ ਜਾਂਦੀ ਹੈ ਤੇ ਹਾਰਾ ਸਿੰਘ ਦਾ ਪਾਟਾ ਕਛਹਿਰਾ ਲੈ ਕੇ ਆਉਂਦੀ ਹੈ।)

ਪਾਰਵਤੀ–ਕਾਕਾ, ਭਾਈਆ ਤੇਰਾ ਨਹਾਉਣ ਤੋਂ ਬੈਠਾ, ਕਛਹਿਰੇ ਜੋਗਾ ਕਪੜਾ ਤਾਂ ਲਿਆ ਦੇਹ ਜਾਂ ਸੀਤਾ ਸੁਆਇਆ ਲਿਆ ਦੇਹ। ਨਹੀਂ, ਤਾਂ ਆਪਣਾ ਹੀ ਪਾਟਾ ਪੁਰਾਣਾ ਦੇ ਦੇਹ। (ਆਪਣਾ ਲੀੜਾ ਵਿਖਾਉਂਦੀ ਹੋਈ) ਮੇਰਾ ਅਜੇ ਸੁਖ ਲੇਖਾ।

ਕਰਤਾਰ–ਪਹਿਲੀ ਨੂੰ ਲਿਆਵਾਂਗਾ ਕਪੜਾ। ਮੇਰਾ ਪਾ ਕੇ ਨਹਾ ਲੈਣ। ਦੇਣ ਨੂੰ ਵਾਧੂ ਕਛਹਿਰਾ ਤਾਂ ਮੇਰੇ ਕੋਲ ਵੀ ਨਹੀਂ ਅਜੇ। ਜੇ ਮੇਰਾ ਕਛਹਿਰਾ ਨਹੀਂ ਪਾਉਣਾ ਤਾਂ ਪਰਨਾ ਬੰਨ੍ਹ ਕੇ ਨਹਾ ਲੈਣ, ਕੀ ਵਿਗੜਦੈ ?

(ਹਾਰਾ ਸਿੰਘ ਚੁਪ ਕੀਤਾ ਸੁਣੀ ਜਾਂਦਾ ਹੈ।)

ਹਾਰਾ ਸਿੰਘ–ਫੇਰ ਦੋ ਕੁ ਰੁਪਏ ਤਾਂ ਦੇਹ, ਤੇਰੀ ਮਾਂ ਲਈ ਦਵਾਈ ਆਂਦੀ ਏ। ਨੋਟ ਤਾਂ ਕੋਈ ਕੱਢ ਲੈ ਗਿਆ।

ਕਰਤਾਰ–ਭਾਈਆ ਜੀ, ਤੁਸੀਂ ਬਿਨਾਂ ਸਲਾਹ ਦਵਾਈਆਂ ਲੈ ਆਉਂਦੇ ਹੋ।

ਹਾਰਾ ਸਿੰਘ–ਕਾਕਾ ! ਤੈਨੂੰ ਕਈ ਵਾਰੀ ਤਾਂ ਕਿਹਾ ਸੀ।

ਕਰਤਾਰ–ਤੁਸੀਂ ਤਾਂ ਹੱਥ ਤੇ ਸਰ੍ਹੋਂ ਜਮਾਉਣ ਲਗ ਪੈਂਦੇ ਹੋ। ਵਿਹਲ ਹੁੰਦਾ ਤਾਂ ਲਿਆਉਂਦਾ।

ਹਾਰਾ ਸਿੰਘ–ਦਵਾਈ ਲਈ ਵਿਹਲ ਥੋੜ੍ਹੀ ਉਡੀਕੀਦੇ।

ਕਰਤਾਰ–ਅੱਛਾ ਹੁਣ ਤਾਂ ਲੈ ਆਏ, ਸੋ ਲੈ ਆਏ। ਅਗੋਂ ਮੈਂ ਆਪ ਹੀ ਲਿਆਇਆ ਕਰਾਂਗਾ।

ਹਾਰਾ ਸਿੰਘ—ਅੱਛਾ ਦੋ ਰੁਪਏ ਤਾਂ ਦੇਹ ਫੇਰ।

ਕਰਤਾਰ—ਸ਼ਾਮ ਨੂੰ ਹੱਟੀਓਂ ਲਿਆ ਕੇ ਦੇਵਾਂਗਾ। ਮਾਂ, ਹਰਜੀਤ ਨੂੰ ਸਹੇਲੀ ਦਾ ਸੁਨੇਹਾ ਦੇ ਦੇਈਂ ਤੇ ਮੇਰੀ ਰੋਟੀ ਦੁਕਾਨੇ ਹੀ ਭੇਜ ਦੇਣੀ !

(ਕਰਤਾਰ ਜਾਂਦਾ ਹੈ।)

(ਹਾਰਾ ਸਿੰਘ ਚੁਪ ਕੀਤੀ ਵੇਖੀ ਜਾਂਦਾ ਹੈ। ਪਾਰਵਤੀ ਅੰਦਰ ਚਲੀ ਜਾਂਦੀ ਹੈ। ਅੰਦਰ ਭਾਜੀ ਧਰਦੀ ਹੈ। ਤੜਕਾ ਲਗਣ ਦੀ ਅਵਾਜ਼ ਆਉਂਦੀ ਹੈ। ਭਾਜੀ ਧਰ ਕੇ ਬਾਹਰ ਆਉਂਦੀ ਹੈ।)

ਹਾਰਾ ਸਿੰਘ—ਅੱਜ, ਕਛਹਿਰੇ ਜੋਗੇ ਪੈਸੇ ਨਹੀਂ, ਕਪੜਾ ਨਹੀਂ। ਅੱਜ ਪਰਨੇ ਨਾਲ ਨਹਾਉਣਾ ਪਵੇਗਾ।

ਪਾਰਵਤੀ—(ਉਦਾਸ ਹੋ ਕੇ) ਮੈਂ ਬਥੇਰਾ ਕਿਹਾ ਕਿ ਪਿੰਡ ਹੀ ਰਹੀਏ, ਇਕ ਨਾ ਮੰਨੇ।

ਹਾਰਾ ਸਿੰਘ—ਉਥੇ ਕਿਹੜਾ ਪੈਸੇ ਭੇਜਦਾ ਸੀ। ਕਹਿੰਦਾ ਸੀ, ਬਚਦੇ ਨਹੀਂ।

ਪਾਰਵਤੀ—ਤੁਹਾਨੂੰ ਪਿਆਰਾ ਸਿੰਘ ਨੇ ਦਸਿਆ ਤਾਂ ਸੀ ਸਭ ਕੁਝ। ਕਿਵੇਂ ਵਿਚਾਰੇ ਦੇ ਕੋਕੜੇ ਲੂੰਹਦੇ ਸਨ। ਚੰਗਾ ਹੋਇਆ, ਵਿਚਾਰੇ ਦਾ ਨਹੁੰ ਅੜ ਗਿਆ ਤੇ ਆਪਣੀ ਰੁਖੀ ਮਿਸੀ ਖਾਣ ਲੱਗਾ। ਨਹੀਂ ਤਾਂ ਉਹ ਵੀ ਸਾਡੇ ਨਾਲ ਬਲਦੀ ਦੇ ਬੂਥੇ ਦਿਤਾ ਜਾਂਦਾ।

ਹਾਰਾ ਸਿੰਘ—ਮੈਨੂੰ ਕੀ ਪਤਾ ਸੀ।

ਪਾਰਵਤੀ—ਪਿਆਰਾ ਸਿੰਘ ਦੇ ਪੈਸੇ ਕਦ ਕੁ ਆਉਣਗੇ ?

ਹਾਰਾ ਸਿੰਘ—ਦੋ ਕੁ ਮਹੀਨੇ ਤੀਕ ਆਉਣਗੇ। ਵਿਚਾਰੇ ਨੇ ਕਪੜਾ ਲੀੜਾ ਵੀ ਬਣਾਉਣੈ। (ਉਦਾਸ ਹੋ ਕੇ) ਇਹਦਾ ਚਾਅ ਮਲ੍ਹਾਰ ਵਿਚੇ ਰਹਿ ਗਿਆ।

ਪਾਰਵਤੀ–ਅਸੀਂ ਤਾਂ ਸੋਚਦੇ ਸਾਂ ਸਾਡੀ ਵੀ ਸੇਵਾ ਕਰੇਗਾ ਤੇ ਇਹਦੇ ਵੀ ਚਾਅ ਮਲ੍ਹਾਰ ਪੂਰੇ ਕਰੇਗਾ, ਪਰ ਏਥੇ ਤਾਂ...........

ਹਾਰਾ ਸਿੰਘ–ਮਾਪੇ ਕਦੀ ਨਹੀਂ ਕਹਿੰਦੇ, ਕਾਕਾ ! ਐਤਕੀ ਪੈਸੇ ਨਹੀਂ ਬਚੇ, ਜਿਵੇਂ ਮੁੰਡੇ ਮੂੰਹ ਪਾੜ ਕੇ ਕਹਿ ਦਿੰਦੇ ਨੇ।

ਪਾਰਵਤੀ–ਮਾਪਿਆਂ ਦੀਆਂ ਆਂਦਰਾਂ ਹੁੰਦੀਆਂ। ਮਾਪਿਆਂ ਕੋਲੋਂ ਕਿਹਾ ਜਾਂਦੈ ਇਉਂ ?

ਹਾਰਾ ਸਿੰਘ–ਠੀਕ ਮਾਪਿਆਂ ਕੋਲੋਂ ਨਹੀਂ ਕਹਿ ਹੁੰਦਾ। ਉਹ ਤਨ ਚੀਰ ਕੇ ਬਚਿਆਂ ਦੀਆਂ ਸਧਰਾਂ ਪੂਰੀਆਂ ਕਰਨ ਦਾ ਯਤਨ ਕਰਦੇ ਨੇ। (ਹੰਝੂ ਆ ਜਾਂਦੇ ਹਨ) ਪਰ ਬਚੇ ਮਾਪਿਆਂ ਨੂੰ ਟੱਬਰ 'ਚੋਂ ਈ ਨਹੀਂ ਗਿਣਦੇ, ਵਾਧੂ ਗਿਣਦੇ ਨੇ। ਕਿੰਨਾ ਅੰਨ੍ਹੇਰ ਏ।

ਪਾਰਵਤੀ–ਕਿਉਂ ਐਵੇਂ ਝੂਰਦੇ ਹੋ। ਨਿੱਕਾ ਲਾਹ ਦੇਊ ਸਾਰੀਆਂ ਸਧਰਾਂ। ਰੁਖ ਦੇ ਸਾਰੇ ਫਲ ਇਕੋ ਜਿਹੇ ਨਹੀਂ ਹੁੰਦੇ।

ਹਾਰਾ ਸਿੰਘ–ਠੀਕ, ਸਾਰੇ ਇਕੋ ਜਿਹੇ ਨਹੀਂ ਹੁੰਦੇ, ਪਰ ਮਿਠ ਖਟਿਆਈ ਸਾਰਿਆਂ 'ਚ ਹੁੰਦੀ ਏ। ਸਾਰਿਆਂ ਨੂੰ ਖ਼ੁਦਗ਼ਰਜ਼ੀ ਤੇ ਹਉਮੈ ਦਾ ਕੀੜਾ ਤਾਂ ਲਗ ਸਕਦੈ।

ਪਾਰਵਤੀ–ਇਨ੍ਹਾਂ ਗੱਲਾਂ ਨੂੰ ਛਡੋ ਤੇ ਐਵੇਂ ਆਪਣੇ ਸਰੀਰ ਨੂੰ ਰੋਗ ਨਾ ਲਾਓ। ਮੈਂ ਤਾਂ ਆਖਦੀ ਹਾਂ, ਆਪਾਂ ਮੁੜ ਪਿੰਡ ਚਲੇ ਚਲੀਏ। ਉਥੇ ਭਾਵੇਂ ਸੇਪੀ ਕਰ ਕੇ ਜਾਂ ਕੱਤ ਟੁੰਬ ਕੇ ਗੁਜ਼ਾਰਾ ਕਰ ਲਈਏ, ਪਰ ਇਸ ਨਰਕ 'ਚੋਂ ਤਾਂ ਨਿਕਲੀਏ।

ਹਾਰਾ ਸਿੰਘ–ਸ਼ਰੀਕ ਕੀ ਕਹਿਣਗੇ ?

(ਪਾਰਵਤੀ ਅੰਦਰ ਜਾਂਦੀ ਹੈ, ਜਿਵੇਂ ਅੱਗ ਠੀਕ ਕਰਨ ਗਈ ਹੁੰਦੀ ਹੈ ਤੇ ਮੁੜ ਕੇ ਆਉਂਦੀ ਹੈ।)

ਪਾਰਵਤੀ–ਸ਼ਰੀਕਾਂ ਦੇ ਘਰੀਂ ਬੁਢਿਆਂ ਦੇ ਸਿਰੀਂ ਕਿਹੜੇ ਛੱਤਰ ਝੁਲਦੇ ਨੇ। ਉਥੇ ਵੀ ਇਹੋ ਭੰਗ ਭੁਜਦੀ ਆ। ਉਥੇ ਵੀ

ਇਉਂ ਹੀ ਦੂਰ ਦੂਰ ਹੁੰਦੀ ਆ। ਉਥੇ ਵੀ ਇਹੋ ਸੁਆਹ ਉਡਦੀ ਆ।

ਹਾਰਾ ਸਿੰਘ–ਲੋਕ ਆਪਣੀ ਪੀਹੜੀ ਹੇਠ ਸੋਟਾ ਨਹੀਂ ਫੇਰਿਆ ਕਰਦੇ। ਦੂਜੇ ਦੇ ਘਰ ਲੱਗੀ ਨੂੰ ਹੀ ਸੇਕਿਆ ਕਰਦੇ ਨੇ।

ਪਾਰਵਤੀ–ਇਥੇ ਨਾਲੋਂ ਫੇਰ ਵੀ ਸੁਖੀ ਰਹਾਂਗੇ, ਦਿਲ ਤਾਂ ਨਾ ਦੁਖੇਗਾ। ਜਾਂ ਫੇਰ ਕਿਤੇ ਛੋਟੀ ਮੋਟੀ ਨੌਕਰੀ ਲਭ ਲਓ। ਹੋਰ ਕੀ ਹੋ ਸਕਦੈ?

ਹਾਰਾ ਸਿੰਘ–ਨੌਕਰੀ ਲਈ ਨੱਠ ਭੱਜ ਤਾਂ ਬਥੇਰੀ ਕਰਦਾ ਹਾਂ ਪਰ ਹੱਥ ਨਹੀਂ ਪੈਂਦਾ ਕਿਤੇ ਵੀ।

ਪਾਰਵਤੀ–(ਅੰਦਰ ਜਾਂਦੀ ਹੋਈ) ਮੈਂ ਰੋਟੀ ਪਕਾ ਲਵਾਂ। ਤੁਸੀਂ ਬੈਠੇ ਬੈਠੇ ਮੇਰੀ ਮੰਜੀ ਨੂੰ ਠੀਕ ਕਰ ਦਿਓ। ਖੂਹ ਹੋਈ ਪਈ ਆ, ਰਾਤੀਂ ਸੌਂ ਵੀ ਨ੍ਹੀਂ ਹੁੰਦਾ।

(ਪਾਰਵਤੀ ਜਾਂਦੀ ਹੈ।)

(ਹਾਰਾ ਸਿੰਘ ਜਾਂਦਾ ਹੈ। ਟੁਟੀ ਹੋਈ ਮੰਜੀ ਚੁਕ ਕੇ ਲਿਆਉਂਦਾ ਹੈ। ਉਸ ਦੀਆਂ ਰੱਸੀਆਂ ਉਧੇੜਦਾ ਹੈ, ਸਲੜਦਾ ਹੈ ਤੇ ਨਵੇਂ ਸਿਰਿਓਂ ਦੌਣ ਪਾ ਕੇ ਕੱਸਦਾ ਹੈ। ਇਉਂ ਕਰਨ ਲਗਿਆਂ ਛਿਲਤ ਲਗ ਜਾਂਦੀ ਹੈ। ਉਂਗਲੀ ਫੜ ਕੇ ਬੈਠਦਾ ਹੈ। ਛਿਲਤ ਕਢਦਾ ਹੈ। ਮੰਜੀ ਦਾ ਪਾਵਾ ਪਾਟਾ ਹੋਇਆ ਹੈ। ਉਸ ਦੇ ਦੁਆਲੇ ਰੱਸੀਆਂ ਬੰਨ੍ਹਦਾ ਹੈ।)

ਹਾਰਾ ਸਿੰਘ–ਹਥਿਆਰ ਹੋਣ ਤਾਂ ਪਤੀ ਹੀ ਲਾ ਦਿੰਦਾ।

(ਮੰਜੀ ਠੀਕ ਕਰਕੇ ਅੰਦਰ ਲੈ ਜਾਂਦਾ ਹੈ। ਅੰਦਰੋਂ ਮੈਲਾ ਜਿਹਾ ਕਪੜਾ ਲੈ ਕੇ ਆਉਂਦਾ ਹੈ ਤੇ ਫਰਸ਼ ਉਤੇ ਕਿਰੇ ਹੋਏ ਕੱਖ ਹੂੰਝਦਾ ਹੈ।)

ਮੁੰਡੂ–(ਆਉਂਦਾ ਹੋਇਆ) ਬੀਬੀ ਜੀ, ਕਾਕੇ ਲਈ ਰੋਟੀ ਦਿਓ !

(ਹਾਰਾ ਸਿੰਘ ਅੰਦਰ ਜਾਂਦਾ ਹੈ ਤੇ ਡਬੇ ਵਿਚ ਰੋਟੀ ਪਾ ਕੇ ਫੜਾਉਂਦਾ ਹੈ ।)

ਪਾਰਵਤੀ–ਕਾਕਾ ! ਕਰਤਾਰ ਸਿੰਘ ਦੀ ਵੀ ਰੋਟੀ ਲੈ ਜਾਹ ।

ਮੁੰਡੂ–ਨਹੀਂ ਮਾਈ, ਮੈਂ ਹੋਰ ਬੜੇ ਕੰਮ ਕਰਨੇ ਨੇ । ਬੀਬੀ ਜੀ ਦਾ ਸਮਾਨ ਲਿਆਉਣੈ ।

ਹਾਰਾ ਸਿੰਘ–ਦੁਕਾਨੇ ਤੂੰ ਜਾਣਾ ਈ ਹੈ ਨਾ, ਜਾਂਦਾ ਹੋਇਆ ਰੋਟੀ ਫੜੀ ਜਾਹ ।

ਮੁੰਡੂ–(ਜਾਂਦਾ ਹੋਇਆ) ਮੈਂ ਤਾਂ ਉਂਜ ਈ ਕਰਨੈ, ਜਿਵੇਂ ਬੀਬੀ ਜੀ ਨੇ ਕਿਹਾ ।

(ਚਲਾ ਜਾਂਦਾ ਹੈ ।)

ਪਾਰਵਤੀ–(ਅੰਦਰੋਂ) ਅੱਛਾ ! ਤੁਸੀਂ ਖਾ ਲਓ ਫੇਰ, ਤੁਸੀਂ ਆਪ ਲੈ ਜਾਇਓ ਮੁੰਡੇ ਦੀ ਰੋਟੀ ਦੁਕਾਨ ਤੇ ।

ਹਾਰਾ ਸਿੰਘ–ਪਹਿਲਾਂ ਹੀ ਦੇ ਆਉਂਦਾ ਹਾਂ ।

ਪਾਰਵਤੀ–ਤੁਹਾਨੂੰ ਉਥੇ ਚਿਰ ਹੋ ਜਾਣੈਂ । ਪਹਿਲਾਂ ਖਾ ਜਾਓ ।

ਹਾਰਾ ਸਿੰਘ–ਅੱਛਾ ਲਿਆ ।

(ਪਾਰਵਤੀ ਰੋਟੀ ਪਾ ਕੇ ਲਿਆਉਂਦੀ ਹੈ । ਹਾਰਾ ਸਿੰਘ ਖਾਣ ਲਗਦਾ ਹੈ । ਜਦ ਅੱਧੀ ਕੁ ਖਾ ਚੁਕਦਾ ਹੈ ਤਾਂ ਹਰਜੀਤ ਆ ਜਾਂਦੀ ਹੈ । ਹੱਥ ਵਿਚ ਸਾੜ੍ਹੀਆਂ ਦਾ ਬੰਡਲ ਹੈ । ਪਾਰਵਤੀ ਮੰਜੇ ਤੇ ਬੈਠੀ ਹੈ । ਹਰਜੀਤ ਕਾਹਲੀ ਨਾਲ ਅੰਦਰ ਵੜਦੀ ਹੈ ਤੇ ਘੁੰਡ ਕਢ ਕੇ ਅਗਾਂਹ ਲੰਘ ਜਾਂਦੀ ਹੈ ।)

ਹਰਜੀਤ–(ਅੰਦਰੋਂ) ਮਾਂ ਦੁਕਾਨ ਤੇ ਰੋਟੀ ਭੇਜ ਦਿਤੀ ?

ਪਾਰਵਤੀ—ਕਾਕੇ ਲਈ ਮੁੰਡੂ ਲੈ ਗਿਆ, ਪਰ ਦੁਕਾਨ ਤੇ ਲੈ ਜਾਣ ਨੂੰ ਮੁੰਡੂ ਮੰਨਿਆ ਈ ਨਾ। ਹੁਣ ਤੇਰਾ ਭਾਈਆ ਰੋਟੀ ਖਾ ਕੇ ਲੈ ਜਾਵੇਗਾ।

ਹਰਜੀਤ—(ਪਰਦੇ ਪਿਛੋਂ ਕੜਕ ਕੇ) ਭਾਈਆ ਮਗਰੋਂ ਖਾ ਲੈਂਦਾ ਤਾਂ ਕੀ ਆਖਰ ਆ ਜਾਂਦੀ। ਉਹ ਸਵੇਰ ਤੋਂ ਜਾਨ ਮਾਰਦੇ ਨੇ, ਉਨ੍ਹਾਂ ਦਾ ਖ਼ਿਆਲ ਈ ਨਹੀਂ।

ਪਾਰਵਤੀ—ਖਿਆਲ ਕਿਉਂ ਨਹੀਂ!

ਹਰਜੀਤ—(ਬੂਹੇ ਚੋਂ) ਖਿਆਲ ਹੁੰਦਾ ਤਾਂ ਆਪ ਚੌਂਕੜਾ ਮਾਰ ਕੇ ਪਹਿਲਾਂ ਨਾ ਬੈਠਦੇ।

(ਹਾਰਾ ਸਿੰਘ ਕਾਹਲੀ ਕਾਹਲੀ ਥਾਲੀ ਵਿਚਲੀ ਰੋਟੀ ਖਾਂਦਾ ਹੈ। ਪਾਰਵਤੀ ਹੱਥ ਧੁਆਉਂਦੀ ਹੈ।)

ਹਰਜੀਤ—(ਪਰਦੇ ਪਿਛੋਂ) ਮਾਂ ਘਿਓ ਤਾਂ ਕਿੰਨਾ ਹੀ ਸੀ, ਕਿਥੇ ਗਿਆ?

ਪਾਰਵਤੀ—ਮੈਂ ਤਾਂ ਰੋਟੀਆਂ ਹੀ ਚੋਪੜੀਆਂ ਨੇ।

(ਪਾਰਵਤੀ ਅੰਦਰ ਜਾਂਦੀ ਹੈ। ਰੋਟੀ ਡੱਬੇ ਵਿਚ ਪਾ ਕੇ ਦਿੰਦੀ ਹੈ ਤੇ ਹਾਰਾ ਸਿੰਘ ਲੈ ਕੇ ਜਾਂਦਾ ਹੈ।)

(ਪਾਰਵਤੀ ਥਾਲੀ ਚੁਕ ਕੇ ਅੰਦਰ ਜਾਣ ਲਗਦੀ ਹੈ ਤੇ ਹਰਜੀਤ ਬਾਹਰ ਆਉਂਦੀ ਹੈ।)

ਹਰਜੀਤ—(ਥਾਲੀ ਵਲ ਵੇਖ ਕੇ) ਘਿਓ ਮੁਕੇ ਨਾ ਤੇ ਹੋਰ ਕੀ ਹੋਵੇ? ਕਿਵੇਂ ਥਾਲੀ ਵਿਚ ਅਜੇ ਵੀ ਘਿਓ ਫਿਰਦੈ। ਜਿਹੜਾ ਕਮਾਈ ਕਰਦੈ, ਉਹਨੂੰ ਉਂਜ ਈ ਭੇਜ ਦਿਤੀ ਏ ਤੇ ਨਪੈਥਰਾਂ ਦਾ ਘਿਓ ਥਾਲੀ ਵਿਚ ਰੁਲਦਾ ਫਿਰਦੇ।

ਪਾਰਵਤੀ—(ਬੈਠਕ ਵਿਚ ਆਉਂਦੀ ਹੋਈ) ਵੱਖਰਾ ਤਾਂ ਨਹੀਂ ਪਾਇਆ ਘਿਓ ਮੈਂ (ਅਟਕ ਕੇ) ਕਾਕਾ ਕਹਿ ਗਿਆ ਸੀ, ਤੇਰੀ ਸਹੇਲੀ ਨੇ ਅੱਜ ਤੈਨੂੰ ਚਾਹ ਤੇ ਸੱਦਿਆ।

ਹਰਜੀਤ—(ਖੁਸ਼ ਹੋ ਕੇ) ਕਿਹੜੀ ਨੇ?

ਪਾਰਵਤੀ–ਲੀਲ੍ਹਾ ਵੰਤੀ ਨੇ
ਹਰਜੀਤ–ਕਿੰਨੇ ਵਜੇ ?
ਪਾਰਵਤੀ–ਸ਼ਾਮੀਂ ਕਹਿੰਦਾ ਸੀ।

(ਪਾਰਵਤੀ ਅੰਦਰ ਜਾਂਦੀ ਹੈ।)

(ਬਾਹਰੋਂ ਚਿੱਠੀ-ਰਸਾਨ ਚਿੱਠੀ ਸੁਟਦਾ ਹੈ। ਹਰਜੀਤ ਦੌੜ ਕੇ ਚਿੱਠੀ ਫੜਦੀ ਹੈ। ਸਿਰਨਾਵਾਂ ਵੇਖਦੀ ਹੈ, ਮੇਜ਼ ਤੇ ਰਖ ਦਿੰਦੀ ਹੈ। ਫੇਰ ਚੁਕ ਕੇ ਖੋਲ੍ਹਦੀ ਹੈ।)

ਪਾਰਵਤੀ–(ਆਉਂਦੀ ਹੋਈ) ਕਿਹਦੀ ਚਿੱਠੀ ਆ ?
ਹਰਜੀਤ–ਬੀਬੀ ਦੀ ਏ।
ਪਾਰਵਤੀ–(ਬੜੇ ਚਾਅ ਨਾਲ ਓਧਰ ਵੇਖਦੀ ਹੋਈ) ਕੀ ਲਿਖਿਆ ?
ਹਰਜੀਤ–(ਮੂੰਹ ਬਣਾ ਕੇ) ਕਾਕੇ ਦਾ ਨਾਂ ਰਖਣੈ, ਸਾਰਿਆਂ ਨੂੰ ਸਦਿਆ। (ਮੂੰਹ ਬਣਾ ਕੇ) ਭਲਾ ਸਾਰਿਆਂ ਨੇ ਉਥੇ ਕੀ ਕਰਨਾ ਜਾ ਕੇ ? ਦੇ ਜੋ ਆਏ ਸੀ ਜੰਮਣ ਤੇ ਸਭ ਕੁਝ।
ਪਾਰਵਤੀ–ਸਾਰੇ ਨਾ ਸਹੀ, ਤੂੰ ਤੇ ਮੈਂ ਚਲੀਆਂ ਜਾਵਾਂਗੀਆਂ।
ਹਰਜੀਤ–ਪਿਛੋਂ ਰੋਟੀ ਦਾ ਕੀ ਬਣੇਗਾ ?
ਪਾਰਵਤੀ–ਰੋਟੀ ਮੁੰਡੂ ਪਕਾ ਦੇਊ ਜਾਂ ਤੰਦੂਰ ਤੋਂ ਖਾ ਲੈਣਗੇ ਦੋ ਦਿਨ।
ਹਰਜੀਤ–ਤੰਦੂਰ ਦੀ ਰੋਟੀ ਖਾ ਕੇ ਬੀਮਾਰ ਹੋਣੈ ?
ਪਾਰਵਤੀ–ਦੋਂਹ ਦਿਨਾਂ ਨਾਲ ਕੀ ਹੋ ਚਲਿਆ ? ਕਿਦਣ ਸਦਿਆ ?
ਹਰਜੀਤ–ਪਰਸੋਂ।
ਪਾਰਵਤੀ–ਤਾਂ ਤੇ ਅਜੇ ਤਿਆਰੀ ਕਰਨੀ ਪਵੇਗੀ।
ਹਰਜੀਤ–ਤਿਆਰੀ ਕਾਹਦੀ ?
ਪਾਰਵਤੀ–ਧੀ ਭੈਣ ਦੇ ਜਾਣੈ। ਕੁਝ ਭਾਰ ਚਾਹੀਦੈ। ਮੁੰਡੇ ਲਈ ਝੱਗਾ ਚੁੰਨੀ ਤੇ ਕੁੜੀ ਲਈ ਸੂਟ ਚਾਹੀਦੈ।
ਹਰਜੀਤ–ਇਹ ਕਿਹੜਾ ਸਮਾਂ ਐਨਾ ਖਰਚ ਕਰਨ ਦਾ ? ਪਹਿਲੀ ਵਾਰ

ਜੋ ਕਰ ਆਏ ਸੀ।

ਪਾਰਵਤੀ–ਇਸ ਤੋਂ ਘੱਟ ਕੀ ਲੈ ਕੇ ਜਾਓਗੇ? ਉਸ ਦਾ ਸ਼ਰੀਕਾ ਕੀ ਕਹੇਗਾ?

ਹਰਜੀਤ–ਸਾਨੂੰ ਉਸ ਦੇ ਸ਼ਰੀਕੇ ਦੀ ਡਰੀ ਮਾਰੀ ਹੋਈ ਆ, ਜੋ ਸਰੇ ਬਣੇਗਾ, ਲੈ ਜਾਵਾਂਗੇ।

(ਹਾਰਾ ਸਿੰਘ ਆਉਂਦਾ ਹੈ। ਹਰਜੀਤ ਅੰਦਰ ਚਲੀ ਜਾਂਦੀ ਹੈ।)

ਪਾਰਵਤੀ–ਪ੍ਰੀਤੋ ਦੀ ਚਿੱਠੀ ਆਈ ਆ।

ਹਾਰਾ ਸਿੰਘ–ਕੀ ਲਿਖਿਆ?

ਪਾਰਵਤੀ–ਕਾਕੇ ਦਾ ਨਾਂ ਰਖਣੈ, ਪਰਸੋਂ ਸਦਿਆ।

ਹਾਰਾ ਸਿੰਘ–ਕੋਲ ਤਾਂ ਕਾਣੀ ਕੌਡੀ ਵੀ ਨਹੀਂ, ਕਿਵੇਂ ਜਾਵਾਂਗੇ ਧੀ ਦੇ?

ਪਾਰਵਤੀ–ਸਾਡੇ ਕੋਲ ਨਾ ਸਹੀ, ਉਹਦੇ ਭਰਾ ਕੋਲ ਤਾਂ ਬਥੇਰਾ ਸੁਖ ਨਾਲ।

ਹਾਰਾ ਸਿੰਘ–ਕੀ ਕੁਝ ਚਾਹੀਦੈ?

ਪਾਰਵਤੀ–ਪੰਜ ਕੁ ਸੇਰ ਮਿਠਿਆਈ, ਕਾਕੇ ਲਈ ਰੇਸ਼ਮੀ ਝਗਾ ਚੁੰਨੀ ਤੇ ਕੁੜੀ ਲਈ ਇਕ ਸੂਟ। ਇਸ ਤੋਂ ਘੱਟ ਕੀ ਹੋਵੇਗਾ?

ਹਾਰਾ ਸਿੰਘ–ਹਰਜੀਤ ਨੂੰ ਪੁਛਿਐ?

ਪਾਰਵਤੀ–ਅਜੇ ਸਲਾਹ ਨਹੀਂ ਕੀਤੀ।

ਹਰਜੀਤ–(ਅੰਦਰੋਂ) ਮੇਰੇ ਨਾਲ ਸਲਾਹ ਕੀ ਕਰਨੀ ਆਂ, ਉਨ੍ਹਾਂ ਨਾਲ ਹੀ ਕਰਿਓ।

ਪਾਰਵਤੀ–ਉਸ ਨਾਲ ਵੀ ਕਰ ਲਵਾਂਗੇ, ਤੂੰ ਵੀ ਦਸ ਆਪਣੀ ਮਰਜ਼ੀ।

ਹਰਜੀਤ–(ਅੰਦਰੋਂ) ਮੈਂ ਮਰਜ਼ੀ ਕੀ ਦਸਣੀ ਏ।

ਪਾਰਵਤੀ–ਅੱਜ ਪਰਬੰਧ ਕਰਨਾ ਚਾਹੀਦੈ, ਕਲ ਤਾਂ ਜਾਣੈ। ਤੁਸੀਂ ਜਾਓ, ਕਾਕੇ ਨੂੰ ਦੁਕਾਨੇ ਹੀ ਪੁਛ ਆਓ।

ਹਰਜੀਤ–(ਅੰਦਰੋਂ) ਦੁਕਾਨੇ ਘਰ ਦੀਆਂ ਗੱਲਾਂ ਚੰਗੀਆਂ ਲਗਦੀਆਂ ?

ਪਾਰਵਤੀ–ਫੇਰ ?

ਹਰਜੀਤ–(ਬਾਹਰ ਆ ਕੇ) ਫੇਰ ਕੀ, ਉਨ੍ਹਾਂ ਨੇ ਉਥੇ ਤਾਂ ਨਹੀਂ ਬੈਠੇ ਰਹਿਣਾ, ਤਰਕਾਲਾਂ ਨੂੰ ਘਰ ਆਉਣਾ ਹੀ ਹੈ ਨਾ।

ਪਾਰਵਤੀ–ਫੇਰ ਕੁਵੇਲ ਹੋ ਜਾਵੇਗੀ।

ਹਰਜੀਤ–ਕਿਧਰੋਂ ਅਵੇਰ ਹੋ ਚਲੀ ਆ ?

(ਮੁੰਡੂ ਆਉਂਦਾ ਹੈ ਤੇ ਕਪੜਿਆਂ ਦੀ ਗਠੜੀ ਅੰਦਰ ਰਖਦਾ ਹੈ ਤੇ ਮੁੜ ਕੇ ਜਾਣ ਲਗਦਾ ਹੈ।)

ਹਾਰਾ ਸਿੰਘ–ਕਾਕਾ ! ਦੁਕਾਨ ਤੋਂ ਕਰਤਾਰ ਸਿੰਘ ਨੂੰ ਭੇਜੀਂ।

ਮੁੰਡੂ–(ਜਾਂਦਾ ਹੋਇਆ) ਉਹ ਤਾਂ ਅਗੇ ਹੀ ਇਧਰ ਆ ਰਹੇ ਨੇ।

ਹਾਰਾ ਸਿੰਘ–ਕਿਉਂ ?

ਮੁੰਡੂ–ਪਤਾ ਨਹੀਂ।

(ਚਲਾ ਜਾਂਦਾ ਹੈ।)

(ਹਰਜੀਤ ਅੰਦਰ ਜਾਣ ਲਗਦੀ ਹੈ।)

ਪਾਰਵਤੀ–ਹਰਜੀਤ ! ਜੇ ਰਤਾ ਵਿਹਲ ਆ ਤਾਂ ਅੰਦਰ ਚਲ ਕੇ ਮੇਰੇ ਮੌਰਾਂ ਨੂੰ ਦਵਾਈ ਹੀ ਮਲ ਦੇਹ। ਬਹੁਤ ਦਰਦ ਹੁੰਦੈ ?

ਹਰਜੀਤ–(ਅੰਦਰ ਜਾਂਦੀ ਹੋਈ) ਮੈਂ ਥਕੀ ਹੋਈ ਹਾਂ, ਲੰਮੀ ਪੈਣ ਲੱਗੀ ਹਾਂ।

(ਚਲੀ ਜਾਂਦੀ ਹੈ।)

ਪਾਰਵਤੀ–ਕੁੜੇ ਕਿਹੜਾ ਬਹੁਤਾ ਚਿਰ ਲਗਣੈ !

(ਨਿਰਾਸ ਹੋ ਕੇ ਬੈਠ ਜਾਂਦੀ ਹੈ।)

ਹਾਰਾ ਸਿੰਘ–ਜ਼ਰੂਰ ਜਾਣਾ ਪਵੇਗਾ ?

ਪਾਰਵਤੀ–ਹੋਰ ਕੀ !

(ਕਰਤਾਰ ਸਿੰਘ ਆਉਂਦਾ ਹੈ।)

ਕਰਤਾਰ–ਕੀ ਗੱਲ ਏ ਭਾਈਆ ?

ਪਾਰਵਤੀ–ਪ੍ਰੀਤੋ ਦੀ ਚਿੱਠੀ ਆਈ ਏ, ਮੁੰਡੇ ਦਾ ਨਾਂ ਰਖਣੈ। ਪਰਸੋਂ ਸਾਰਿਆਂ ਨੂੰ ਸਦਿਆ।

ਕਰਤਾਰ–ਹੁਣ ਐਡਾ ਕਰਕੇ ਰਖਣਾ ਨਾਂ?

ਪਾਰਵਤੀ–ਤੁਸੀਂ ਨਈਂ ਜਾਣਾ?

ਕਰਤਾਰ–ਅਸੀਂ ਕੀ ਕਰਨਾ ਉਥੇ ਜਾ ਕੇ! ਜਮਣੀ ਤੇ ਜੁ ਜਾ ਆਏ ਸਾਂ।

ਪਾਰਵਤੀ–ਆਪਣੇ ਕਾਕੇ ਦਾ ਨਾਂ ਰਖਣ ਵੇਲੇ ਤਾਂ ਤੇਰੇ ਸਹੁਰੇ ਵਜ ਗਜ ਕੇ ਆਏ ਸਨ।

ਕਰਤਾਰ–ਉਹ ਤਾਂ ਕਮਲੇ ਨੇ।

ਹਾਰਾ ਸਿੰਘ–ਖਰਚ ਤੋਂ ਡਰਦੈਂ, ਖਰਚ ਬਹੁਤਾ ਨਹੀਂ ਹੁੰਚਾ।

ਕਰਤਾਰ–ਖਰਚ ਤੋਂ ਨਹੀਂ, ਉਂਜ ਹੀ ਮੈਂ ਇਨ੍ਹਾਂ ਰਸਮਾਂ ਦੇ ਉਲਟ ਹਾਂ।

ਪਾਰਵਤੀ–ਉਹ ਵਿਚਾਰੀ ਮੂੰਹ ਚੁਕੀ ਵੇਖਦੀ ਹੋਵੇਗੀ। ਉਸ ਦਾ ਸ਼ਰੀਕਾ ਕੀ ਕਹੇਗਾ? ਪੰਜ ਸੇਰ ਮਿਠਿਆਈ, ਮੁੰਡੇ ਤੇ ਪ੍ਰੀਤੋ ਲਈ ਕਪੜੇ। ਇਹ ਕੋਈ ਬਹੁਤੈ?

ਕਰਤਾਰ–ਹੋਰ ਥੋੜਾ? ਨਾਲੇ ਇਹ ਤਾਂ ਹੁਣ ਨਾਨੇ ਦਾ ਕੰਮ ਆ। ਨਾਨਾ ਨਾਨੀ ਜੰਮ ਜੰਮ ਜਾਣ, ਜੋ ਮਰਜ਼ੀ ਹੈ ਦੇਣ।

ਪਾਰਵਤੀ–ਜੇ ਨਾਨਾ ਨਾਨੀ ਕੋਲ ਹੁੰਦਾ ਤਾਂ ਤੁਹਾਡੇ ਤਰਲੇ ਕਾਹਨੂੰ ਕਰਦੇ!

ਕਰਤਾਰ–ਮਾਂ ਸਾਡੇ ਵਿਚ ਤਾਂ ਐਨੀ ਹਿੰਮਤ ਨਹੀਂ ਹੁਣ। ਇਕ ਰੁਪਿਆ ਸ਼ਗਣ ਵਜੋਂ ਮਨੀ ਆਰਡਰ ਕਰ ਦਿਆਂਗੇ।

ਹਾਰਾ ਸਿੰਘ–ਹੈਂ! ਇਕ ਰੁਪਿਆ?

(ਹਾਰਾ ਸਿੰਘ ਉਦਾਸ ਹੋ ਕੇ ਮੰਜੇ ਤੇ ਲੰਮਾ ਪੈ ਜਾਂਦਾ ਹੈ।)

ਕਰਤਾਰ–ਸਗਣ ਹੀ ਕਰਨਾ, ਹੋਰ ਮਰੱਬਾ ਨਾਂ ਲੁਆਉਣੈ? (ਉੱਚੀ ਸਾਰੀ) ਹਰਜੀਤ! ਹਰਜੀਤ!!

ਪਾਰਵਤੀ–ਖੌਰਿਆ ਲੰਮੀ ਪਈ ਹੋਈ ਏ।

ਕਰਤਾਰ–ਮਾਂ ! ਵਾਜ ਮਾਰ, ਚਲੀਏ।

(ਪਾਰਵਤੀ ਅੰਦਰ ਜਾਂਦੀ ਹੈ ਤੇ ਫੇਰ ਮੁੜ ਕੇ ਆਉਂਦੀ ਹੈ।)

ਪਾਰਵਤੀ–ਆਉਂਦੀ ਏ ਕਾਕਾ ! ਫੇਰ ਕੀ ਸਲਾਹ ਬਣੀ ਜਾਣ ਦੀ ?

ਕਰਤਾਰ–ਦੱਸੀ ਤਾਂ ਹੈ ਕਿ ਦੋ ਰੁਪਏ ਭੇਜ ਦਿਓ।

ਹਰਜੀਤ–(ਆਉਂਦੀ ਹੋਈ) ਮਾਂ ਹੋਰ ਕੀ ਕਰਨਾ। ਦੋ ਥੋੜੇ ਨੇ ?

ਕਰਤਾਰ–ਆ ਚਲੀਏ ! ਮੈਂ ਛਡ ਕੇ ਮੁੜ ਆਵਾਂਗਾ।

ਹਰਜੀਤ–(ਜਾਂਦੀ ਹੋਈ) ਮਾਂ ਵਿਹਲੀ ਨਾ ਬੈਠੀ ਰਹੀਂ। ਲੂਣ ਕੁਟ ਰੱਖੀਂ ਤੇ ਭਾਈਏ ਨੂੰ ਕਹੀਂ ਕਿ ਬਾਲਟੀ ਨੂੰ ਥੱਲਾ ਲਾ ਛੱਡੇ। ਜਦ ਕਾਕਾ ਆਇਆ ਤਾਂ ਉਸ ਦੇ ਕਪੜੇ ਬਦਲ ਕੇ ਮੁੰਡੂ ਨਾਲ ਭੇਜ ਦੇਈਂ।

(ਕਰਤਾਰ ਤੇ ਹਰਜੀਤ ਜਾਂਦੇ ਹਨ।)

ਪਾਰਵਤੀ–ਕਿਵੇਂ ਮੂੰਹ ਪਾੜ ਕੇ ਕਹਿ ਦਿਤਾ ਨਾਨਾ ਨਾਨੀ ਜਾਣ। (ਉਦਾਸ ਹੋ ਕੇ) ਹੁਣ ਕੁੜੀ ਦੀਆਂ ਸ਼ਰੀਕਣਾਂ ਟਿਚਕਰਾਂ ਕਰਨਗੀਆਂ।

(ਰੋਣ ਲਗ ਪੈਂਦੀ ਹੈ।)

ਹਾਰਾ ਸਿੰਘ–ਕਿਉਂ ਦੀਦੇ ਗਾਲਦੀ ਏਂ ? ਇਉਂ ਕੀ ਬਣ ਜਾਣੈ ?

ਪਾਰਵਤੀ–ਹੋਰ ਕੀ ਕਰਾਂ ?

ਹਾਰਾ ਸਿੰਘ–ਜਿਨ੍ਹਾਂ ਦੇ ਮਾਪੇ ਨਹੀਂ ਹੁੰਦੇ, ਉਨ੍ਹਾਂ ਦਾ ਵੀ ਤਾਂ ਸਰਦਾ ਈ ਏ ਕਿਵੇਂ।

ਪਾਰਵਤੀ–ਸੁਖੀ ਸਾਂਦੀ ਇਉਂ ਨਾ ਕਹੋ।

ਹਾਰਾ ਸਿੰਘ–ਹੋਰ ਕੀ ਹੋ ਸਕਦੈ ?

ਪਾਰਵਤੀ–ਮੈਂ ਤਾਂ ਆਪਣਾ ਛਿਲ ਪਤ ਵੀ ਭਰੂ ਕੇ ਇਨ੍ਹਾਂ ਨੂੰ ਪਾ ਦਿਤੈ। (ਸੋਚਣ ਲਗ ਪੈਂਦੀ ਹੈ) ਤੁਹਾਡੀ ਘੜੀ ਕਿੰਨੇ ਕੁ ਦੀ

ਹੋਵੇਗੀ ?

ਹਾਰਾ ਸਿੰਘ–ਘੜੀ ਨੂੰ ਗਹਿਣੇ ਰਖੀਏ, ਇਨਾਮ ਦੀ ਘੜੀ ਨੂੰ, ਪੰਜਾਹ ਸਾਲ ਦੀ ਪੁਰਾਣੀ ਘੜੀ ਨੂੰ!

(ਹਾਉਕਾ ਭਰਦਾ ਹੈ।)

ਪਾਰਵਤੀ–ਉਂਜ ਕੁੜੀ ਦਾ ਦਿਲ ਟੁਟ ਜਾਵੇਗਾ।

ਹਾਰਾ ਸਿੰਘ–ਸਾਡਾ ਟੁਟ ਗਿਆ, ਉਹਦਾ ਟੁਟ ਜਾਵੇਗਾ ਤਾਂ ਕੀ ਹੋਇਆ ?

ਪਾਰਵਤੀ–ਬਚਿਆਂ ਦਾ ਤੇ ਅੰਦਰਾਂ ਦਾ ਦਿਲ ਮਾਪਿਆਂ ਦੇ ਹੁੰਦੇ ਸੁੰਦੇ ਨਹੀਂ ਟੁਟਣਾ ਚਾਹੀਦਾ, ਸਾਡਾ ਬੇਸ਼ਕ ਟੁਟ ਜਾਵੇ।

ਹਾਰਾ ਸਿੰਘ–ਇਹ ਠੀਕ ਆ, ਬਚਿਆਂ ਦਾ ਦਿਲ ਨਹੀਂ ਟੁਟਣਾ ਚਾਹੀਦਾ, ਕਿਉਂਕਿ ਮਾਪਿਆਂ ਦਾ ਤਾਂ ਕੰਮ ਹੀ ਗਲਣਾ ਏ, ਬੀ ਵਾਂਗ ਗਲਣਾ...........(ਹਾਉਕਾ ਭਰਦਾ ਹੈ) ਮੈਂ ਕਹਿੰਦਾ ਹਾਂ ਕਾਹਲ ਨਾ ਕਰੀਏ, ਰਾਤੀਂ ਫੇਰ ਮਨਾ ਕੇ ਵੇਖੀਏ........... ਇਕੱਲੇ ਕਰਤਾਰ ਨਾਲ ਗਲ ਕਰੀਏ।

ਪਾਰਵਤੀ–ਉਸ ਵੀ ਨਹੀਂ ਮੰਨਣਾ। ਹੁਣ ਇਨ੍ਹਾਂ ਤਿਲਾਂ ਵਿਚ ਤੇਲ ਨਹੀਂ। ਇਨ੍ਹਾਂ ਨੂੰ ਸਭ ਕਾਸੇ ਦੀ ਥਾਂ ਘਰ ਪਿਆਰਾ ਹੋ ਗਿਐ, ਘਰ ਵਾਲੀ ਪਿਆਰੀ ਹੋ ਗਈ ਐ, ਘਰ ਵਾਲੀ ਦੇ ਅੰਗ ਸਾਕ ਪਿਆਰੇ ਹੋ ਗਏ ਨੇ। ਆਪਾਂ ਤਾਂ ਹੁਣ ਵਾਧੂ...........।

(ਰੋਣ ਲਗ ਪੈਂਦੀ ਹੈ।)

ਹਾਰਾ ਸਿੰਘ–ਰੋ ਨਾ, ਘੜੀ ਰੱਖ ਦਿੰਦੇ ਹਾਂ। ਜਿਊਂਦੇ ਜੀ ਕਿਸੇ ਬਚੇ ਦਾ ਦਿਲ ਨਾ ਟੁਟੇ।

ਪਾਰਵਤੀ–ਪਿਆਰਾ ਸਿੰਘ ਦੇ ਪੈਸੇ ਆਉਣ ਤੇ ਫੇਰ ਛੁਡਾ ਲਵਾਂਗੇ ਜਿਊਂਦੇ ਜੀ ਤਾਂ ਨਹੀਂ ਨਾ ਛੱਡ ਹੁੰਦੀ ਧੀ।

(ਹਾਰਾ ਸਿੰਘ ਅੰਦਰ ਜਾਂਦਾ ਹੈ, ਫੇਰ ਮੁੜ ਕੇ ਆਉਂਦਾ ਹੈ । ਕੋਟ ਦੀ ਜੇਬ ਵਿਚੋਂ ਘੜੀ ਕਢਦਾ ਹੈ । ਉਸ ਨੂੰ ਘੜੀ ਮੁੜੀ ਵੇਖਦਾ ਹੈ।)

ਹਾਰਾ ਸਿੰਘ–ਕੀ ਪਤਾ ਸੀ ਕਿ ਇਹ ਦਿਨ ਵੀ ਆਉਣੇ ਨੇ !

(ਹਾਰਾ ਸਿੰਘ ਹੱਥ ਵਿਚ ਘੜੀ ਲੈ ਕੇ ਬਾਹਰ ਜਾਣ ਲਗਦਾ ਹੈ ।)

ਪਾਰਵਤੀ–ਕਿਸੇ ਚੰਗੇ ਜਿਹੇ ਕੋਲ ਜਾਇਓ ।
ਹਾਰਾ ਸਿੰਘ–ਚੰਗੇ ਦੀ ਪਛਾਣ ਹੁੰਦੀ ਅਜ ਕਲ ?
ਪਾਰਵਤੀ–ਛੇਤੀ ਮੁੜਿਓ ।
ਹਾਰਾ ਸਿੰਘ–ਅੱਛਾ ।

(ਹਾਉਕਾ ਭਰਦਾ ਹੈ ।)

(ਹਾਰਾ ਸਿੰਘ ਜਾਣ ਲਗਦਾ ਹੈ ਤਾਂ ਅਗੋਂ ਕਰਤਾਰ ਆ ਜਾਂਦਾ ਹੈ ।)

ਕਰਤਾਰ–ਭਾਈਆ ਜੀ, ਕਿਧਰ ? ਮੈਂ ਤਾਂ ਤੁਹਾਡੀ ਘੜੀ ਲੈਣ ਆਇਆ ਹਾਂ ।
ਹਾਰਾ ਸਿੰਘ–ਤੇਰੀ ਕਿਧਰ ਗਈ ?
ਕਰਤਾਰ–ਉਹ ਸਾਫ਼ ਕਰਾਉਣ ਵਾਲੀ ਸੀ, ਘੜੀ-ਸਾਜ਼ ਨੂੰ ਦੇ ਆਇਆ ਹਾਂ । ਦੁਕਾਨ ਤੇ ਘੜੀ ਬਿਨਾਂ ਸਰਦਾ ਨਹੀਂ । ਘੜੀ ਬਿਨਾਂ ਨੌਕਰ ਜਿਸ ਵੇਲੇ ਜੀ ਕਰਦੈ, ਸਤ ਵਜੇ ਕਹਿ ਕੇ ਤੁਰਦੇ ਬਣਦੇ ਨੇ । ਮੈਂ ਕਿਹਾ ਭਾਈਏ ਦੀ ਘੜੀ ਲੈ ਆਉਂਦਾ ਹਾਂ ।
ਹਾਰਾ ਸਿੰਘ–ਮੈਂ ਤਾਂ............।
ਕਰਤਾਰ–(ਟੁਕ ਕੇ) ਮਾਂ, ਬੇਵਸਾਹੀ ਕਾਹਦੀ ਪੈ ਗਈ, ਮੈਂ ਵੇਚ ਤਾਂ ਨਹੀਂ ਖਾਂਦਾ !
ਹਾਰਾ ਸਿੰਘ–ਵੇਚਣ ਦੀ ਗੱਲ ਨਹੀਂ ।
ਕਰਤਾਰ–(ਹਾਰਾ ਸਿੰਘ ਤੋਂ ਘੜੀ ਫੜਦਾ ਹੋਇਆ) ਸੱਚੀਂ ਮੋੜ ਦਿਆਂਗਾ ।

ਤੁਸੀਂ ਨਰਾਜ਼ ਹੁੰਦੇ ਹੋ, ਪ੍ਰੀਤੋ ਨੂੰ ਪੰਜ ਰੁਪਏ ਭੇਜ ਦਿਆਂਗਾ।
ਹੋਰ ਕੀ ਕਹਿੰਦੇ ਹੋ ?

(ਕਰਤਾਰ ਘੜੀ ਲੈ ਕੇ ਜਾਂਦਾ ਹੈ। ਦੋਵੇਂ
ਜਣੇ ਬਿਟ ਬਿਟ ਤੱਕੀ ਜਾਂਦੇ ਹਨ।

ਪਾਰਵਤੀ–ਮੇਰੇ ਗਹਿਣਿਆਂ ਵਾਂਗ ਘੜੀ ਵੀ...........।
ਹਾਰਾ ਸਿੰਘ–ਹਾਂ...........

(ਪਰਦਾ)

## ਝਾਕੀ ਦੂਜੀ

ਗੋਕਲ ਨਗਰ ਦੇ ਇਕ ਮਕਾਨ ਦੀ ਬੈਠਕ ਹੈ। ਇਹ ਸਧਾਰਨ ਭਾਂਤ ਨਾਲ ਸਜੀ ਹੋਈ ਹੈ। ਸੱਜੀ ਬਾਹੀ ਨਾਲ ਮੰਜਾ ਪਿਆ ਹੈ। ਸਾਹਮਣੇ ਬੂਹਾ ਹੈ, ਜਿਸ ਵਿਚ ਪਰਦਾ ਲਗਾ ਹੋਇਆ ਹੈ। ਖੱਬੀ ਬਾਹੀ ਵਿਚ ਵੀ ਇਕ ਬੂਹਾ ਹੈ, ਜਿਹੜਾ ਗਲੀ ਵਿਚ ਖੁਲ੍ਹਦਾ ਹੈ। ਇਸ ਉਤੇ ਚਿੱਕ ਲਗੀ ਹੋਈ ਹੈ। ਨਾਲ ਅਲਮਾਰੀ ਹੈ, ਵਿਚ ਪਿਰਚਾਂ ਹਨ। ਦੋ ਕੁਰਸੀਆਂ ਪਈਆਂ ਹਨ। ਮੰਜੇ ਦੇ ਕੋਲ ਪੀਹੜੀ ਪਈ ਹੈ। ਪਾਰਵਤੀ ਪੀਹੜੀ ਉਤੇ ਬੈਠੀ ਕੁਝ ਸੋਚ ਰਹੀ ਹੈ। ਹਾਰਾ ਸਿੰਘ ਪੈਂਹਠ ਕੁ ਸਾਲ ਦਾ ਬੁਢਾ, ਚਿੱਟਾ ਪਹਿਰਾਵਾ ਪਾਈ ਅੰਦਰ ਆਉਂਦਾ ਹੈ।

ਹਾਰਾ ਸਿੰਘ—ਦੇ ਨਹੀਂ ਗਿਆ ਮੁੰਡਾ ਪੈਸੇ ?

ਪਾਰਵਤੀ—ਪੈਸੇ ਕੀ ਦੇਣੇ ਸਨ। ਉਹ ਤਾਂ.........।

ਹਾਰਾ ਸਿੰਘ—(ਟੁਕ ਕੇ) ਕੀ ?

ਪਾਰਵਤੀ—ਕਿ ਸਾਥੋਂ ਨਹੀਂ ਜਾ ਹੁੰਦਾ, ਭੈਣ ਸ਼ੈਣ ਦੀ ਖਬਰ ਨੂੰ ! ਅਸੀਂ ਆਪਣੀ ਕਬੀਲਦਾਰੀ ਨਜਿਠੀਏ ਜਾਂ ਮਾਪਿਆਂ ਦੀ।

ਹਾਰਾ ਸਿੰਘ—(ਲੰਮਾ ਸਾਹ ਲੈ ਕੇ ਕੁਰਸੀ ਤੇ ਬੈਠਦਾ ਹੋਇਆ) ਮਾਪਿਆਂ ਦੀ ਕਬੀਲਦਾਰੀ ਹੈ ਹੀ ਕਿਹੜੀ ? ਇਕ ਮੁੰਡਾ, ਕਰਾ ਲਊ ਆਪੇ ਵਿਆਹ। ਕੁੜੀ ਦਾ ਹੀ ਹੁੰਦਾ ਫ਼ਿਕਰ ਬਹੁਤਾ।

ਪਾਰਵਤੀ—(ਨਿਹੋਰੇ ਨਾਲ) ਆਪੇ ਕਿਉਂ ਕਰਾਊ। ਇਨ੍ਹਾਂ ਵਾਰੀ ਤਾਂ ਮੁਠਾਂ ਭਰ ਭਰ ਰੁਪਈਏ ਸੁਟਦੇ ਸੀ ਤੇ ਹੁਣ ਉਹ ਆਪੇ ਕਰਾ ਲਊ। ਸਾਨੂੰ ਤਾਂ ਉਸ ਨੇ ਈ ਰੋਟੀ ਦੇਣੀ ਏ, ਇਨ੍ਹਾਂ ਨੇ ਤਾਂ ਘੁਟ ਪਾਣੀ ਵੀ ਨਹੀਂ ਪਿਆਉਣਾ।

ਹਾਰਾ ਸਿੰਘ—ਇਨ੍ਹਾਂ ਬਾਬਤ੍ਰ ਵੀ ਤੂੰ ਇਉਂ ਹੀ ਕਹਿੰਦੀ ਸੀ। ਮੇਰਾ ਸਾਰਾ ਝੁਗਾ ਚੋੜ ਕਰ ਦਿਤਾ। ਮੈਂ ਬਥੇਰਾ ਕਿਹਾ ਕਿ ਚਾਰ ਕੌਡਾਂ ਕੋਲ ਰਖੀਏ, ਪਰ ਮੇਰੀ ਤਾਂ ਤੂੰ ਇਕ ਨਾ ਸੁਣੀ।

ਪਾਰਵਤੀ—ਮੈਂ ਕੋਈ ਮਾੜੀ ਕਹੀ ਸੀ ? ਸੋਭਾ ਤੁਹਾਡੀ ਹੋਈ ਸੀ, ਮੇਰੀ ਥੋੜੀ।

ਹਾਰਾ ਸਿੰਘ—(ਰਤਾ ਕੁ ਤਲਖੀ ਨਾਲ) ਅੱਛਾ, ਚੱਟ ਬੈਠੀ ਸੋਭਾ ਨੂੰ ਹੁਣ।

ਪਾਰਵਤੀ—ਫੇਰ ਤੁਸੀਂ ਵੀ ਨੱਕ ਵਢਾ ਲੈਣਾ ਸੀ ਫਤਹ ਸਿਹੁੰ ਵਾਂਗ, ਜਿਹੜਾ ਸਵਾ ਰੁਪਈਏ ਨਾਲ ਭੁਆਟਣੀਆਂ ਦਵਾ ਲਿਆਇਆ ਸੀ ਮੁੰਡੇ ਨੂੰ।

ਹਾਰਾ ਸਿੰਘ—ਚਲ ਹੁਣ ਤਾਂ ਨੱਕ ਬਚ ਗਿਆ। ਬੈਠੀ ਗਾ ਨੱਕ ਦੀਆਂ ਘੋੜੀਆਂ।

ਪਾਰਵਤੀ—ਤੁਸੀਂ ਤਾਂ ਲੜਨ ਲਗ ਪੈਂਦੇ ਹੋ।

(ਡੁਸਕਣ ਲਗ ਪੈਂਦੀ ਹੈ।)

ਹਾਰਾ ਸਿੰਘ—ਮੈਂ ਲੜਦਾ ਨਹੀਂ। ਮੈਂ ਤਾਂ ਆਖਦਾ ਹਾਂ, ਫਤਹ ਸਿੰਘ ਸੁਖੀ ਆ। ਉਸ ਨੇ ਪੈਸੇ ਬਚਾਉਣ ਦੀ ਅਕਲ ਕੀਤੀ ਏ।

ਪਾਰਵਤੀ—ਉਹ ਸੁਖੀ ਆ, ਕਿਉਂਕਿ ਉਹ ਆਪ ਕਮਾਉਂਦਾ। ਤੁਸੀਂ ਵੀ ਕਮਾਓ, ਤੁਸੀਂ ਵੀ........ਤੁਸੀਂ ਕਿਹੜੇ ਬੁਢੇ ਹੋ ?

ਹਾਰਾ ਸਿੰਘ—ਹੋਰ ਮੈਂ ਵੀਹਾਂ ਸਾਲਾਂ ਦਾ ਜੁਆਨ ਹੋਣੈ। ਉਤੋਂ ਹੀ ਢਾਂਚਾ ਦਿਸਦੈ, ਵਿਚ ਤਾਂ ਸਾਹ ਸਤ ਹੀ ਨਹੀਂ।

ਪਾਰਵਤੀ—(ਨਿਹੋਰੇ ਨਾਲ) ਨਹੀਂ ਕਰਨਾ ਕੰਮ ਤਾਂ ਸਹੋ ਨੂੰਹ ਮੁੰਡੇ ਦੀਆਂ।

ਹਾਰਾ ਸਿੰਘ—ਤੂੰ ਕਰਾ ਕੇ ਹਟੇਂਗੀ ਕੰਮ।

ਪਾਰਵਤੀ—ਮੈਂ ?

ਹਾਰਾ ਸਿੰਘ—ਹੋਰ ਕੌਣ ? ਕੀ ਮੈਂ ਹੁਣ ਧੌਲੇ ਝਾਟੇ ਫੇਰ ਅਫ਼ਸਰ ਅਗੇ ਹੱਥ ਅੱਡਾਂ ? ਬੂਤੀਆਂ ਕਰਾਂ, ਲੇਹਲੜੀਆਂ ਕੱਢਾਂ ...............(ਹਾਉਕਾ ਭਰ ਕੇ) ਮੇਰੇ ਕੋਲੋਂ ਹੁਣ ਇਹ ਨਹੀਂ ਹੋ ਸਕਣਾ। ਨਾਲੇ ਕੌਣ ਮੈਨੂੰ ਕੰਮ...........

ਪਾਰਵਤੀ—(ਟੁਕ ਕੇ) ਨਹੀਂ ਕਰਨਾ ਤਾਂ ਨਾ ਕਰੋ। ਮੈਂ ਕੀ ਕਰ ਸਕਦੀ ਹਾਂ। ਜੇ ਤੁਹਾਨੂੰ ਪਤਾ ਲਗੇ ਕੀ ਗੱਲਾਂ ਹੁੰਦੀਆਂ ਨੇ, ਕੀ ਕੀ ਮੇਰੇ ਬਾਬ ਹੁੰਦੇ ਨੇ, ਤਾਂ ਆਪੇ ਤੁਰ ਪਓ ਕੰਮ ਵਲ ਹੁਣੇ।

ਹਾਰਾ ਸਿੰਘ—ਮੈਂ ਬਥੇਰੀਆਂ ਸੁਣਦਾ, ਕਲ ਘੁੰਡ ਵਿਚ ਘੁਸਰ ਘੁਸਰ ਹੁੰਦੀ ਸੀ। (ਮਾੜੀ ਜਿਹੀ ਆਹਟ ਆਉਂਦੀ ਹੈ, ਹਾਰਾ ਸਿੰਘ ਡਰ ਜਾਂਦਾ ਹੈ। ਫੇਰ ਕਿਸੇ ਨੂੰ ਨਾ ਆਉਂਦਿਆਂ ਵੇਖ ਕੇ) ਕਹਿੰਦੀ ਸੀ, 'ਕੀ ਹੋਇਆ ਸਰੀਰ ਨੂੰ ? ਹੱਥ ਪੈਰ ਨਾ ਹਿਲਾਉਣੇ ਹੋਣ ਤਾਂ ਕੀ ਕਰੇ ਕੋਈ। ਪਰੌਂਠਿਆਂ ਬਿਨਾਂ, ਮਾਸ ਬਿਨਾਂ ਤੇ ਤਿੰਨ ਵੇਲੇ ਚਾਹ ਬਿਨਾਂ ਗੁਜ਼ਾਰਾ ਨਹੀਂ ਇਨ੍ਹਾਂ ਦਾ।'

ਪਾਰਵਤੀ—ਰਾਮ ਰਾਮ, ਐਨਾ ਕੁਫਰ! ਕੌਣ ਦਿੰਦਾ ਸਾਨੂੰ ਪਰੌਂਠੇ ? ਚਾਹ ਬਚੀ ਖੁਚੀ ਜ਼ਰੂਰ ਮਿਲ ਜਾਂਦੀ ਏ।

ਹਾਰਾ ਸਿੰਘ–ਉਹ ਦੇਸ ਚੰਗਾ ਹੀ ਹੋਵੇਗਾ ਜਿਥੇ ਬੁਢਿਆਂ ਦੀ ਰੋਟੀ ਦਾ ਪਰਬੰਧ ਹੋਵੇਗਾ, ਜਿਥੇ ਉਨ੍ਹਾਂ ਦੇ ਕੋਕੜੇ ਨਾ ਸੁਕਦੇ ਹੋਣਗੇ, ਜਿਥੇ ਉਨ੍ਹਾਂ ਦਾ ਖਾਧਾ ਪੀਤਾ ਨਾ ਨੌਲਿਆ ਜਾਂਦਾ ਹੋਵੇਗਾ।

ਪਾਰਵਤੀ–ਹੋਰ ਦੇਸਾਂ ਦੀਆਂ ਛਡੋ, ਆਪਣੇ ਦੁਖ ਦਾ ਦਾਰੂ ਲਭੋ।

ਹਾਰਾ ਸਿੰਘ–ਕੀ ਲੱਭਾਂ ਦਾਰੂ ? ਕੁਝ ਨਹੀਂ ਸੁਝਦਾ। ਅੰਦਰੋ ਅੰਦਰ ਸਰੀਰ ਖੁਰਦਾ ਜਾਂਦੈ। ਦਿਨ ਰਾਤ ਗਿਟੀਆਂ ਗਿਣਦਿਆਂ ਲੰਘ ਜਾਂਦੇ ਨੇ। ਕੀ ਸੋਚਦੇ ਸਾਂ ਤੇ ਕੀ............।

(ਹਾਉਕਾ ਭਰਦਾ ਹੈ।)

ਪਾਰਵਤੀ–(ਤਰਸ ਖਾ ਕੇ) ਇਉਂ ਖਪਣ ਨਾਲ ਕੀ ਬਣਨਾ। ਕੰਮ ਲਭੋ, ਇਸ ਰੋਗ ਦਾ ਹੋਰ ਕੋਈ ਦਾਰੂ ਨਹੀਂ। ਦੂਰ ਰਹਾਂਗੇ............ ਆਪੇ............।

ਹਾਰਾ ਸਿੰਘ–ਅਰਜ਼ੀ ਤਾਂ ਮੈਂ ਦਿਤੀ ਹੋਈ ਏ, ਪਰ ਕਿਸੇ ਰਖਣਾ ਇਸ ਬੀਮਾਰੀ ਤੇ ਫਿਕਰਾਂ ਦੇ ਮਾਰੇ ਬੁਢੇ ਨੂੰ।

ਪਾਰਵਤੀ–(ਰਤਾ ਕੁ ਹੌਸਲੇ ਨਾਲ) ਮੇਰੇ ਕੋਲ ਤੁਸੀਂ ਗੱਲ ਹੀ ਨਹੀਂ ਕੀਤੀ ਅਰਜ਼ੀ ਦੀ।

ਹਾਰਾ ਸਿੰਘ–ਗੱਲ ਕੀ ਕਰਦਾ ਨਹੁੰ ਅੜਦਾ ਤਾਂ ਦਸਦਾ। ਉਂਜ ਉਨ੍ਹਾਂ ਖਿਲੀ ਪਾਉਣੀ ਸੀ ਸਾਰਿਆਂ ਨੇ ਰਲ ਕੇ।

ਪਾਰਵਤੀ–ਕੁੜੀ ਵਿਚਾਰੀ ਘਰ ਨਹੀਂ ਵੜਦੀ, ਕਿਉਂਕਿ ਸਿਧੇ ਮੂੰਹ ਉਨ੍ਹਾਂ ਨਾਲ ਕੋਈ ਗੱਲ ਨਹੀਂ ਕਰਦਾ।

ਹਾਰਾ ਸਿੰਘ–ਚਲ ਆਪਣੇ ਘਰ ਸੁਖੀ ਰਹੇ।

ਪਾਰਵਤੀ–ਸਾਡੇ ਜਿਉਂਦੇ ਜੀ ਪੇਕੇ ਛੁਡਾ ਦਿਤੇ। ਮਰਿਆਂ ਪਿਛੋਂ......।

ਹਾਰਾ ਸਿੰਘ–(ਆਪਣਾ ਦੁਖ ਅੰਦਰੋ ਅੰਦਰੀ ਨਪੀੜਦਾ ਹੋਇਆ) ਮੈਂ ਜਾ ਕੇ ਚਿੱਠੀ ਦਾ ਪੰਤਾ ਕਰਾਂ।

ਪਾਰਵਤੀ–ਕਰ ਆਓ। ਅਜੇ ਕੋਈ ਮਾੜੀ ਮੋਟੀ ਹੀ ਲੱਭ ਲਓ। ਨਿਤ ਦੀ ਘੈਂਸ ਘੈਂਸ ਤਾਂ ਮੁਕੇ।

ਹਾਰਾ ਸਿੰਘ—(ਜਾਂਦਾ ਹੋਇਆ) ਲੋਕ ਐਵੇਂ ਹੀ ਲੰਮੀਆਂ ਆਸਾਂ ਲਾਈ ਰਖਦੇ ਨੇ। ਸਭ ਚਲਦੀਆਂ ਦੇ ਲਾਗੂ ਨੇ।

ਪਾਰਵਤੀ—ਅਜੇ ਤਾਂ ਥੋੜੇ ਬਹੁਤ ਚਲਦੇ ਨੇ, ਸਾਲ ਦੋ ਸਾਲ ਤੀਕ ਤਾਂ ਇੰਨੇ ਵੀ ਰਹਿ ਜਾਣੇ ਨੇ, ਫੇਰ ਕਿਤੇ ਧੱਕੇ ਹੀ ਨਾ ਮਾਰਨ। ਜੇ ਛੋਟਾ ਵੀ ਇਹੋ ਜਿਹਾ ਨਿਕਲਿਆ, ਫੇਰ ਕੀ ਬਣੇਗਾ ?

ਹਾਰਾ ਸਿੰਘ—(ਰਤਾ ਕੁ ਰੁਕ ਕੇ) ਇਹ ਵੀ ਚੰਗਾ ਭਲਾ ਸੀ ਪਹਿਲਾਂ, ਜਦ ਦੀ ਅਧ-ਪੜ੍ਹੀ, ਫੈਸ਼ਨਾਂ-ਪਿਟੀ ਸਹੇੜ ਲਈ, ਮੁੰਡੇ ਦੇ ਤੌਰ ਬਦਲ ਗਏ।

(ਹਾਰਾ ਸਿੰਘ ਜਾਂਦਾ ਹੈ।)

ਪਾਰਵਤੀ—ਮੈਂ ਰੁਲ ਗਈ। ਮੈਂ ਬਥੇਰਾ ਕਿਹਾ ਸੀ ਕਿ ਨੌਕਰੀ ਲਭੋ, ਪਰ ਇਕ ਨਾ ਸੁਣੀ। ਆਖਣ, 'ਮੁੰਡਿਆਂ ਦੇ ਸਿਰ ਉਤੇ ਰਾਜ ਕਰਨੈ।' ਕਰ ਲੈਣ ਰਾਜ।

(ਚੁਪ ਹੋ ਜਾਂਦੀ ਹੈ। ਉਠ ਕੇ ਬਾਹਰ ਫਿਰਨ ਲਗ ਪੈਂਦੀ ਹੈ। ਫੇਰ ਆ ਕੇ ਬੈਠਦੀ ਹੈ।)

(ਹਰਜੀਤ ਆਉਂਦੀ ਹੈ।)

ਹਰਜੀਤ—ਭਾਬੀ ਜੀ! ਭਾਈਆ ਜੀ ਕਿਥੇ ਨੇ ? ਕੀ ਨੌਕਰੀ ਨਹੀਂ ਲੱਭੀ ?

ਪਾਰਵਤੀ—ਨੌਕਰੀ ਕੌਣ ਦਿੰਦੈ, ਪੈਂਹਠ ਸਾਲ ਦੇ ਬੁਢੇ ਨੂੰ। ਤੂੰ ਤਾਂ ਮਖੌਲ ਕਰਦੀ ਏਂ।

ਹਰਜੀਤ—ਅਜੇ ਭਾਈਏ ਦੀ ਕਾਠੀ ਤਕੜੀ ਏ, ਕਹਿ ਦੇਣ ਉਮਰ ਪੰਜਾਹ ਸਾਲ ਦੀ ਏ।

ਪਾਰਵਤੀ—ਅਗਲੇ ਐਨੇ ਕੂਲੇ ਨਹੀਂ। ਉਹ ਜਨਮ ਦੀ ਤਰੀਕ ਵੀ ਪੁਛਦੇ ਨੇ।

ਹਰਜੀਤ—ਨਾ ਵਿਖਾਉਣ ਜਨਮ ਦੀ ਤਰੀਕ ਦਾ ਕਾਗਜ਼, ਕਹਿ ਦੇਣ

ਪਾਕਸਤਾਨ ਰਹਿ ਗਏ ਨੇ, ਕਿਤੇ ਮਲੋ ਮਲੀ ਵੇਖ ਲੈਣਗੇ ?

ਪਾਰਵਤੀ–(ਰਤਾ ਕੁ ਮੁਸਕਰਾ ਕੇ) ਕੁੜੇ ਤੈਨੂੰ ਤਾਂ ਬੜੇ ਪੈਂਤੜੇ ਆਉਂਦੇ ਨੇ।

ਹਰਜੀਤ–(ਹਥਾਂ ਨਾਲ ਇਸ਼ਾਰਾ ਕਰ ਕੇ) ਦੁਨੀਆਂ-ਦਾਰੀ ਸਭ ਪੈਂਤੜੇ ਸਿਖਾ ਦਿੰਦੀ ਏ ਮਾਈ। ਮੈਂ ਸੁਣਿਆ ਨੌਕਰੀ ਲਈ ਝਾਂਸੀ ਅਰਜ਼ੀ ਦਿਤੀ ਹੋਈ ਏ।

ਪਾਰਵਤੀ–ਮੈਨੂੰ ਤਾਂ ਪਤਾ ਨਹੀਂ।

ਹਰਜੀਤ–ਮਾਈ, ਸਭ ਕੁਝ ਪਤੈ ਤੈਨੂੰ, ਉਂਜ ਹੀ ਲਕੋ ਰਖਦੀ ਏਂ।

ਪਾਰਵਤੀ–ਮੈਂ ਲਕੋ ਰਖਦੀ ਹਾਂ ?

ਹਰਜੀਤ–ਹੋਰ ਕੌਣ ? ਤੁਹਾਡੇ ਕੋਲ ਬੈਂਕ ਵਿਚ ਵੀ ਪੈਸੇ ਨੇ, ਪਰ ਤੁਸੀਂ ਉਂਜ ਈ ਹੈ ਨਹੀਂ, ਹੈ ਨਹੀਂ ਦੀ ਰਟ ਲਾਈ ਹੋਈ ਏ।

ਪਾਰਵਤੀ–ਜੇ ਸਾਡੇ ਕੋਲ ਹੋਣ ਤਾਂ ਅਸੀਂ ਔਖੇ ਕਿਉਂ ਹੋਈਏ ?

ਹਰਜੀਤ–ਤੁਸੀਂ ਲਕੋ ਕੇ ਰਖਿਆ ਹੋਇਆ ਸਭ ਕੁਝ।

ਪਾਰਵਤੀ–ਕਾਹਦੇ ਲਈ ?

ਹਰਜੀਤ–ਮੁੰਡੇ ਦੇ ਵਿਆਹ ਲਈ, ਹੋਰ ਕਾਹਦੇ ਲਈ ?

ਪਾਰਵਤੀ–ਜੇ ਵਿਆਹ ਲਈ ਹੋਵੇ ਤਾਂ ਤੁਹਾਡੇ ਕੋਲੋਂ ਕਾਹਨੂੰ ਮੰਗੀਏ।

ਹਰਜੀਤ–ਸਾਨੂੰ ਭੇਟਨ ਲਈ, ਜਿਵੇਂ ਅਗੇ ਕੁੜੀ ਦੇ ਵਿਆਹ ਲਈ ਮੇਰੇ ਹਥੋਂ ਪੈਰੋਂ ਸਭ ਲਹਾ ਲਿਆ ਸੀ ਗਹਿਣਾ।

ਪਾਰਵਤੀ–ਕੁੜੇ ਕਿਉਂ ਝੂਠ ਬੋਲਦੀ ਏਂ।

ਹਰਜੀਤ–ਝੂਠ ਨਹੀਂ ਮਾਈ ਸੋਲਾਂ ਆਨੇ ਸੱਚ ਏ ਤੇ ਇਹ ਵੀ ਸੱਚ ਆ ਕਿ ਤੁਸੀਂ ਬੈਂਕ ਵਿਚ ਕਾਫੀ ਧਨ ਸਾਂਭਿਆ ਹੋਇਆ ਏ। ਵਿਖਾਵੇ ਲਈ ਮਰੂ ਮਰੂ ਕਰਦੇ ਹੋ।

ਪਾਰਵਤੀ-ਤੁਹਾਡੇ ਭਾਈਏ ਨੇ ਤਾਂ ਮੁੰਡਿਆਂ ਨੂੰ ਹੀ ਬੈਂਕ ਸਮਝਿਆ ਸੀ। ਜੇ ਉਹ ਵੀ ਬਾਕੀਆਂ ਵਾਂਗ ਬੈਂਕ ਵਿਚ ਜਮ੍ਹਾ ਕਰਾ ਰਖਦਾ ਤਾਂ ਅਜ ਕਾਹਨੂੰ ਪਰਾਇਆਂ ਹੱਥਾਂ ਵਲ ਵੇਖਣਾ ਪੈਂਦਾ। ਉਹਨੂੰ ਕਈਆਂ ਨੇ ਕਿਹਾ ਵੀ 'ਭਾਈ, ਚਾਰ ਕੌਡਾਂ ਕੋਲ ਰਖ,

ਨਹੀਂ ਤਾਂ ਕਿਨੇ ਤਲੀ ਉਤੇ ਥੁਕਣਾ ਵੀ ਨਹੀਂ, ਪਰ ਉਹ......।'

ਹਰਜੀਤ–ਕੋਡਾਂ ਮੁੰਡਿਆਂ ਤੇ ਨਹੀਂ ਲਗੀਆਂ, ਕੁੜੀਆਂ ਦੇ ਵਿਆਹਾਂ ਤੇ ਲਗੀਆਂ ਨੇ, ਉਨ੍ਹਾਂ ਦਿਆਂ ਛੂਛਕੜਿਆਂ ਤੇ ਲਗੀਆਂ ਨੇ, ਸਾਲੀਆਂ ਦੇ ਵਿਆਹਾਂ ਤੇ ਲਗੀਆਂ ਨੇ। ਸਾਨੂੰ ਤਾਂ ਐਵੇਂ ਬਧੂ ਕੀਤਾ ਹੋਇਆ ਏ।

ਪਾਰਵਤੀ–ਏਦਾਂ ਹੀ ਹੋਊ ਬੱਚੀ। ਜੇ ਉਹਦੀ ਗਲਤੀ ਏ ਤਾਂ ਆਪੇ ਭੁਗਤੇਗਾ, ਆਪੇ ਲਭੇਗਾ ਕੋਈ ਕੰਮ, ਆਪਣਾ ਢਿਡ ਭਰਨ ਲਈ।

ਹਰਜੀਤ–(ਨਿਹੋਰੇ ਨਾਲ) ਹੁਣ ਸਾਡੇ ਸਿਰ ਚੜ੍ਹ ਕੇ ਸਾਨੂੰ ਨਸ਼ਰ ਕਰੋ। ਕੀ ਅਸੀਂ ਰੋਟੀ ਨਹੀਂ ਦਿੰਦੇ ? ਸੌ ਸੌ ਖਾਤਰਾਂ ਕਰੀਦੀਆਂ ਨੇ (ਭੁਸਕਣ ਲਗ ਪੈਂਦੀ ਹੈ) ਅਸਲ ਵਿਚ ਕੀਤੇ ਦਾ ਮੁਲ ਕੋਈ ਨਹੀਂ ਜਾਣਦਾ। ਮੇਰੇ ਵਰਗੀ ਕੋਈ ਹੋ ਕੇ ਵਿਖਾਵੇ।

ਪਾਰਵਤੀ–ਮੈਂ ਈ ਮਾੜੀ ਸਹੀ ਬੀਬੀ।

(ਹਾਉਕਾ ਭਰਦੀ ਹੈ।)

ਹਰਜੀਤ–ਮਾਈ, ਤੂੰ ਮਾੜੀ ਕਾਹਨੂੰ ਏਂ, ਮਾੜੀ ਤਾਂ ਮੈਂ ਹੋਈ......।

(ਕਿਸੇ ਦੇ ਆਉਣ ਦੀ ਅਵਾਜ਼ ਆਉਂਦੀ ਹੈ। ਹਰਜੀਤ ਚੁਪ ਹੋ ਜਾਂਦੀ ਹੈ ਤੇ ਬਾਹਰ ਚਲੀ ਜਾਂਦੀ ਹੈ।)

ਪਾਰਵਤੀ–(ਆਪਣੇ ਹੰਝੂ ਪੂੰਝਦੀ ਹੋਈ) ਇਹ ਵੀ ਦਿਨ ਆਉਣੇ ਸਨ ਸਾਡੇ ਤੇ।

(ਹਾਰਾ ਸਿੰਘ ਆਉਂਦਾ ਹੈ।)

ਹਾਰਾ ਸਿੰਘ–ਆ ਗਈ ਚਿੱਠੀ।

ਪਾਰਵਤੀ–ਕਿਥੋਂ ?

ਹਾਰਾ ਸਿੰਘ–ਝਾਂਸੀ ਤੋਂ।

ਪਾਰਵਤੀ–(ਰਤਾ ਕੁ ਖੁਸ਼ ਹੋ ਕੇ) ਚੰਗਾ ਹੋਇਆ। ਕੀ ਤਨਖਾਹ ਲਿਖੀ ਏ?

ਹਾਰਾ ਸਿੰਘ–ਇਕ ਸੌ ਪੰਜਾਹ।

ਪਾਰਵਤੀ–ਕੁਲ ?

ਹਾਰਾ ਸਿੰਘ–ਨਾਲ ਮਕਾਨ ਵੀ ਏ।

ਪਾਰਵਤੀ–ਚਲੋ, ਜੋ ਮਿਲਿਆ ਠੀਕ ਏ। ਇਸ ਨਰਕ ਚੋਂ ਤਾਂ ਨਿਕਲਾਂਗੇ।

ਹਾਰਾ ਸਿੰਘ–ਪਤਾ ਨਹੀਂ ਇਹ ਸਵਰਗ ਨਰਕ ਵਿਚ ਕਿਵੇਂ ਵਟ ਗਿਆ ?

ਪਾਰਵਤੀ–ਤੁਸੀਂ ਐਵੇਂ ਨਾ ਹੁਣ ਝੂਰੋ ਤੇ ਛਡੋ ਸਾਰੀਆਂ ਗੱਲਾਂ ਨੂੰ।

ਹਾਰਾ ਸਿੰਘ–ਹੋਰ ਚਾਰਾ ਵੀ ਕੀ ਏ ਹੁਣ ? ਇਕ ਬੜੀ ਔਖਿਆਈ ਏ।

ਪਾਰਵਤੀ–ਕੀ ?

ਹਾਰਾ ਸਿੰਘ–ਉਨ੍ਹਾਂ ਸਦਿਆ ਬੜੀ ਛੇਤੀਂ ਏ।

ਪਾਰਵਤੀ–ਕਦ ਕੁ ?

ਹਾਰਾ ਸਿੰਘ–ਕਲ ਸ਼ਾਮ ਤੀਕ ਅਪੜਨ ਲਈ ਕਿਹੈ।

ਪਾਰਵਤੀ–(ਕਾਹਲੀ ਵਿਚ) ਕਲ ਸ਼ਾਮ ਤੀਕ ਕਿਵੇਂ ਅਪੜੋਗੇ ?

ਹਾਰਾ ਸਿੰਘ–ਉਨ੍ਹਾਂ ਤਾਂ ਲਿਖਿਆ ਏ, ਜੇ ਕਲ ਸ਼ਾਮ ਤੀਕ ਨਾ ਅਪੜੇ ਤਾਂ ਆਪਣੇ ਪੈਸਿਆਂ ਨਾਲ ਪਿਛਾਂਹ ਮੁੜਨਾ ਪਵੇਗਾ।

ਪਾਰਵਤੀ–ਪਰ ਤੁਸੀਂ ਕਿਵੇਂ ਅਪੜੋਗੇ ਕਲ ? ਤੁਹਾਡੇ ਕੋਲ ਤਾਂ ਲੀੜਾ ਕਪੜਾ ਵੀ ਕੋਈ ਨਹੀਂ।

(ਕਿਸੇ ਦੇ ਆਉਣ ਦੀ ਅਵਾਜ਼ ਆਉਂਦੀ ਹੈ। ਹਰਜੀਤ ਆ ਕੇ ਬੂਹੇ ਪਿਛੇ ਖੜੋ ਜਾਂਦੀ ਹੈ ਤੇ ਪਿਛਿਓਂ ਗੱਲਾਂ ਕਰਦੀ ਹੈ।)

ਹਰਜੀਤ–ਕੀ ਗੱਲ ਮਾਂ ? ਕਿਧਰ ਚਲਿਆ ਭਾਈਆ ?

ਪਾਰਵਤੀ–ਝਾਂਸੀ ਚਲੇ ਨੇ।

ਹਰਜੀਤ–ਝਾਂਸੀ ਕੀ ਕੰਮ ਪੈ ਗਿਆ ?

ਪਾਰਵਤੀ–ਨੌਕਰੀ ਮਿਲ ਗਈ ਝਾਂਸੀ।

ਹਰਜੀਤ–ਫੇਰ ਭਾਈਆ ਕਿਹੜੀਆਂ ਸੋਚਾਂ ਵਿਚ ਆ ?

ਪਾਰਵਤੀ–ਉਨ੍ਹਾਂ ਕਿਹਾ ਕਲ ਸ਼ਾਮ ਤੀਕ ਅਪੜੇ।
ਹਰਜੀਤ–ਸ਼ਾਮ ਤਾਂ ਇਕ ਪਾਸੇ ਰਿਹਾ, ਉਹ ਕਲ ਸਵੇਰੇ ਅੱਪੜ ਸਕਦੇ ਨੇ। ਹੁਣੇ ਚੜ੍ਹ ਜਾਣ ਗੱਡੀ।
ਪਾਰਵਤੀ–ਕੁੜੇ, ਇੱਦਾਂ ਹੀ ?
ਹਰਜੀਤ–ਹੋਰ ਇਨ੍ਹਾਂ ਘੋੜੇ ਪੀੜਨੇ ਨੇ ਜਾਂ ਕੋਈ ਮਾਲ ਅਸਬਾਬ ਬੁਕ ਕਰਾਉਣੈ ? ਟਿਕਟ ਲੈ ਕੇ ਗੱਡੀ ਵਿਚ ਹੀ ਬਹਿ ਜਾਣਾ ਨਾ।
ਪਾਰਵਤੀ–ਫੇਰ ਵੀ ਸਫਰ ਦੀਆਂ ਗੱਲਾਂ ਨੇ, ਪਰਦੇਸ ਦੇ ਮਾਮਲੇ ਨੇ, ਸੋ ਲੋੜ ਹੁੰਦੀ ਏ।
ਹਰਜੀਤ–ਕਿਹੜਾ ਕਿਸੇ ਟਾਪੂ ਜਾਣੈ। ਆਹ ਤੇ ਝਾਂਸੀ ਏ। ਮੈਂ ਸਦਦੀ ਹਾਂ ਉਨ੍ਹਾਂ ਨੂੰ। ਉਹ ਚੜ੍ਹਾ ਆਉਂਦੇ ਨੇ ਗੱਡੀ ਹੁਣੇ।

(ਹਰਜੀਤ ਕਿਸੇ ਨੂੰ ਸੁਨੇਹਾ ਦੇਣ ਜਾਂਦੀ ਹੈ।)

ਹਾਰਾ ਸਿੰਘ–ਮੇਰੇ ਦਿਲ ਨੂੰ ਪਤਾ ਨਹੀਂ ਕੀ ਹੁੰਦੈ, ਬੈਠਦਾ ਜਾਂਦੈ। ਤੂੰ ਉਠ ਕੇ ਮੇਰੇ ਕਪੜੇ ਕੱਢ ਛੇਤੀਂ ਛੇਤੀਂ। ਮੈਂ ਗੱਡੀ ਦਾ ਪਤਾ ਕਰਾਂ, ਕਦ ਜਾਂਦੀ ਏ ? ਨਾਲੇ ਦਵਾਈ ਵੀ ਲੈ ਆਵਾਂ।
ਪਾਰਵਤੀ–ਜਦ ਦਾ ਤੁਸੀਂ ਕੰਮ ਛਡਿਆ, ਬੀਮਾਰੀ ਤਾਂ ਤੁਹਾਡੇ ਪੇਸ਼ ਹੀ ਪੈ ਗਈ। ਚੰਗਾ ਭਲਾ ਸਰੀਰ ਹੁੰਦਾ ਸੀ, ਖੌਰਿਆ ਕੀ ਘੁਣ ਵਾਂਗ ਖਾ ਰਿਹਾ ਤੁਹਾਨੂੰ ?

(ਹਰਜੀਤ ਆ ਕੇ ਅੰਦਰ ਲੰਘ ਜਾਂਦੀ ਹੈ।)

ਹਾਰਾ ਸਿੰਘ–ਘੁਣ ਦਾ ਤੈਨੂੰ ਪਤਾ ਈ ਏ। ਅੱਛਾ ਛੱਡ ਇਨ੍ਹਾਂ ਗੱਲਾਂ ਨੂੰ ਤੇ ਬਿਸਤਰਾ ਕੱਢ ਜਾ ਕੇ।
ਹਰਜੀਤ–(ਅੰਦਰੋਂ) ਘੁਣ ਸ਼ੁਣ ਕੋਈ ਨਹੀਂ ਮਾਂ, ਪੈਸੇ ਦੀ ਉਦਾਸੀ ਏ। ਪੈਸੇ ਨਾਲ ਹੁਸਨ ਚੜ੍ਹ ਜਾਣੈ। ਜਦ ਆਪਣੇ ਹੱਥੀਂ ਕੰਮ ਕਰਨਗੇ, ਸਭ ਰੋਗ ਹਟ ਜਾਣੇ ਨੇ। ਅਗੇ ਤਾਂ ਵਿਹਲੇ ਰਹਿਣ ਕਰ ਕੇ ਇਨ੍ਹਾਂ ਨੂੰ ਰੋਟੀ ਨਹੀਂ ਸੀ ਪਚਦੀ।

(ਪਾਰਵਤੀ ਜਾਂਦੀ ਹੈ ਤੇ ਹਾਰਾ ਸਿੰਘ
ਕੁਝ ਕਾਗਜ਼ ਫੋਲਣ ਲਗ ਪੈਂਦਾ ਹੈ।)

ਹਾਰਾ ਸਿੰਘ—ਮੈਂ ਅਜੇ ਜਾ ਰਿਹਾ। ਹਾਂ, ਅਜੇ ਜਾ ਰਿਹਾ ਹਾਂ।

(ਬੈਠਕ ਚੋਂ ਬਾਹਰ ਚਲਾ ਜਾਂਦਾ ਹੈ।)

ਹਰਜੀਤ—(ਅੰਦਰ ਆਉਂਦੀ ਹੋਈ) ਨੌਕਰੀ ਮਿਲ ਗਈ, ਫੇਰ ਵੀ ਜਾਣ ਨੂੰ ਜੀ ਨਹੀਂ ਕਰਦਾ। ਅਸਲ ਵਿਚ ਵਿਹਲੇ ਰਹਿਣ ਵਾਲੇ ਬੰਦੇ ਦਾ ਮਨ ਹਰਾਮੀ ਹੋ ਜਾਂਦੈ, ਪਰ ਮੈਂ ਵੀ ਭੇਜ ਕੇ ਛੱਡਾਂਗੀ। ਦੋ ਦੋ ਗੱਲਾਂ ਕੌਣ ਕਰੇ? ਨਾਲੇ ਦੁਪੜਾਂ ਪਕਾ ਕੇ ਦੇਵਾਂ, ਨਾਲੇ ਮੁੰਡੇ ਦਾ ਵਿਆਹ ਕਰਾਂ। ਕੀ ਅਸੀਂ ਆਪਣੇ ਬੱਚੇ ਯਤੀਮਖਾਨੇ ਦਾਖਲ ਕਰਾਉਣੇ ਨੇ? ਆਪਣੀ ਆਪ ਨਜਿਠਣ, ਚਾਹੇ ਚੰਗੀ ਤੇ ਚਾਹੇ ਮਾੜੀ।

ਪਾਰਵਤੀ—(ਆਉਂਦੀ ਹੋਈ) ਕੁੜੇ ਬਟਨ ਹੈਗੇ ਨੇ? ਤੇਰੇ ਭਾਈਏ ਦੀ ਤਾਂ ਕਿਸੇ ਕਮੀਜ਼ ਨੂੰ ਵੀ ਬਟਨ ਨਹੀਂ।

ਹਰਜੀਤ—ਘਰ ਬਟਨ ਕਿਥੋਂ ਆਏ? ਅਜੇ ਗਲ ਵਾਲੇ ਕੁੜਤੇ ਨਾਲ ਹੀ ਚਲੇ ਜਾਣ। ਉਥੇ ਜਾ ਕੇ ਲੁਆ ਲੈਣ ਦੂਜੇ ਨੂੰ ਬਟਨ। ਗੱਡੀ ਵਿਚ ਕਿਨ ਵੇਖਣੇ। ਨਾਲੇ ਕਿਹੜਾ ਕੁੜਮਾਂ ਦੇ ਜਾਣੈ। ਨੌਕਰੀ ਤੇ ਈ ਜਾਣਾ ਹੈ ਨਾ!

ਪਾਰਵਤੀ—ਕੁੜਮਾਂ ਦੇ ਨਾ ਸਹੀ, ਪਰ ਖੁੱਸਾ ਹੋਇਆ ਆਦਮੀ ਚੰਗਾ ਲਗਦੈ ਇਹੋ ਜਿਹਿਆਂ ਕਪੜਿਆਂ 'ਚ?

ਹਰਜੀਤ—ਫੇਰ ਮਾਈ ਹੱਟੀਓਂ ਲਿਆ ਕੇ ਲਾ ਦੇ, ਪਰ ਬਟਨਾਂ ਵਿਚ ਗੱਡੀ ਨਾ ਖੁੰਝਾ ਲਿਓ।

ਪਾਰਵਤੀ—ਨਹੀਂ ਖੁੰਝਦੀ ਗੱਡੀ।

(ਪਾਰਵਤੀ ਗੁਸੇ ਨਾਲ ਚਲੀ ਜਾਂਦੀ ਹੈ।)

ਹਰਜੀਤ—ਅਜ ਕਲ ਦੇ ਬੁਢਿਆਂ ਦੇ ਨਖਰਿਆਂ ਦਾ ਈ ਪਤਾ ਨਹੀਂ ਲਗਦਾ, ਸ਼ੁਕੀਨੀ ਨੂੰ ਈ ਸਾਹ ਨਹੀਂ ਆਉਂਦਾ। ਕੋਈ ਪੁਛੇ

ਹਰਜੀਤ–ਤੂੰ ਵੇਖੀਂ ਤਾਂ ਸਹੀ, ਕਿਵੇਂ ਦਿਨਾਂ ਵਿਚ ਰੋਗ ਸੋਗ ਦੌੜਦੇ ਨੇ। ਪੈਸਾ ਸਭ ਰੋਗਾਂ ਦਾ ਦਾਰੂ ਏ।

ਪ੍ਰੀਤੋ–ਇਹ ਤਾਂ ਠੀਕ ਜੇ। ਪੈਸਾ ਵਡਾ ਦਾਰੂ ਤੇ ਆਸਰਾ।

ਹਰਜੀਤ–ਪੈਸੇ ਦਾ ਹੁਸਨ ਬੜਾ ਹੁੰਦੈ!

ਪ੍ਰੀਤੋ–ਠੀਕ ਆ।

(ਹਰਜੀਤ ਗਲਾਸ ਲੈ ਕੇ ਅੰਦਰ ਜਾਂਦੀ ਹੈ।)

ਹਰਜੀਤ–(ਆਉਂਦੀ ਹੋਈ) ਬੀਬੀ, ਕਾਕੇ ਨੂੰ ਨਾਲ ਨਹੀਂ ਲਿਆਈ?

ਪ੍ਰੀਤੋ–ਉਹ ਤਾਂ ਬੜੀ ਅੜੀ ਕਰਦਾ ਸੀ, ਮਾਮੇ ਦੇ ਪਿੰਡ ਜਾਣੈ। ਮੈਂ ਹੀ ਛੱਡ ਆਈ, ਅਜੇ ਤਾਂ ਮੁੜ ਜਾਣੈ।

ਹਰਜੀਤ–ਐਨੀ ਛੇਤੀ?

ਪ੍ਰੀਤੋ–ਪਿਛੇ ਖਲਾਰਾ ਈ ਬੜਾ ਖਿਲਰਿਆ ਹੋਇਐ।

ਹਰਜੀਤ–ਖਲਾਰਾ ਤਾਂ ਇਦਾਂ ਹੀ ਰਹਿਣੈ।

(ਕਰਤਾਰ ਆਉਂਦਾ ਹੈ।)

ਕਰਤਾਰ–(ਵੇਖ ਕੇ) ਲੈ ਭਈ! ਭੈਣ ਆਈ ਹੋਈ ਏ। ਭੈਣ ਰਾਮ ਸਤ।

ਪ੍ਰੀਤੋ–ਵੀਰਾ ਰਾਮ ਸਤ!

ਕਰਤਾਰ–ਕੀ ਗੱਲਾਂ ਹੋ ਰਹੀਆਂ ਨੇ?

ਪ੍ਰੀਤੋ–ਭਾਈਏ ਦੇ ਜਾਣ ਦੀਆਂ।

ਕਰਤਾਰ–ਕਿਥੇ?

ਹਰਜੀਤ–ਤੁਹਾਨੂੰ ਨਹੀਂ ਪਤਾ?

ਕਰਤਾਰ–ਨਹੀਂ।

ਹਰਜੀਤ–ਉਨ੍ਹਾਂ ਨੂੰ ਨੌਕਰੀ ਮਿਲ ਗਈ ਏ।

ਕਰਤਾਰ–ਚਲੋ ਮੌਜ ਬਣ ਗਈ। ਸਾਡਾ ਭਾਰ ਘਟਿਆ। ਅਜ ਕਲ ਦੇ ਮਹਿੰਗ ਨੇ ਤਾਂ ਲੱਕ ਤੋੜ ਦਿਤੈ।

ਪ੍ਰੀਤੋ–(ਨਿਹੋਰੇ ਨਾਲ) ਹੁਣ ਤਾਂ ਸੌਖ ਹੋ ਜਾਵੇਗਾ।

ਹਰਜੀਤ–ਨਿਰੇ ਅਸੀਂ ਨਹੀਂ, ਉਹ ਵੀ ਸੌਖੇ ਹੋ ਜਾਣਗੇ।

ਕਰਤਾਰ–ਸਾਰੇ ਈ ਸੁਖੀ ਹੋ ਜਾਣਗੇ। ਪ੍ਰੀਤੋ ਨੂੰ ਵੀ ਕੁਝ ਨਾ ਕੁਝ ਮਿਲ ਜਾਇਆ ਕਰੇਗਾ। ਇਹਦਾ ਵੀ ਤਾਂ ਹਿੱਸਾ ਏ ਭਾਈਏ ਦੀ ਕਮਾਈ ਵਿਚ।

ਪ੍ਰੀਤੋ–ਧੀਆਂ ਦਾ ਕਾਹਦਾ ਹਿੱਸਾ ? ਧੀਆਂ ਦਾ ਕਾਹਦਾ ਜ਼ੋਰ ? ਧੀ ਦੀ ਕਦੀ ਕਦਾਈਂ ਦੀ ਫੇਰੀ ਹੁੰਦੀ ਏ। ਜੇ ਖੈਰ ਪੈ ਗਈ ਤਾਂ ਵਾਹ ਭਲਾ, ਨਹੀਂ ਤਾਂ ਨਾ ਸਹੀ।

ਕਰਤਾਰ–ਹੁਣ ਕਿਥੇ ਗਏ ਨੇ ?

ਹਰਜੀਤ–ਤਿਆਰ ਹੋਣ, ਅਜ ਜੁ ਜਾਣਾ ਏ।

ਕਰਤਾਰ–ਅਜੇ ? ਐਨੀ ਛੇਤੀਂ ? ਸੁਣਿਐ ਉਨ੍ਹਾਂ ਦਾ ਚਿਤ ਢਿਲਾ ਏ। ਹੁਣੇ ਡਾਕਟਰ ਦਸਦਾ ਸੀ ਕਿ ਉਨ੍ਹਾਂ ਨੂੰ ਦਿਲ ਦੀ ਬੜੀ ਭਿਆਨਕ ਬੀਮਾਰੀ ਏ। ਪਤਾ ਨਹੀਂ ਕਿਸ ਵੇਲੇ ਜ਼ੋਰ ਪਾ ਲਵੇ।

ਹਰਜੀਤ–(ਤੇਜ਼ੀ ਨਾਲ) ਤੁਸੀਂ ਪਿਉ ਪੁਤਰ ਬੜੇ ਵਹਿਮੀ ਹੋ।

ਕਰਤਾਰ–ਵਹਿਮੀ ਨਹੀਂ, ਡਾਕਟਰ ਕਹਿੰਦੇ।

ਹਰਜੀਤ–ਜੇ ਡਾਕਟਰ ਰਾਜ਼ੀ ਨੂੰ ਬੀਮਾਰ ਨਾ ਕਹਿਣ ਤਾਂ ਉਨ੍ਹਾਂ ਦੀ ਮਿੱਟੀ ਨੂੰ ਕੁਸ਼ਤਾ ਕਹਿ ਕੇ ਮੋਏ ਖਰੀਦਦੇ ਨੇ। ਤੁਸੀਂ ਘਬਰਾਓ ਨਾ, ਭਾਈਏ ਨੂੰ ਕੁਝ ਨਹੀਂ ਹੋਇਆ। ਜਦੋਂ ਉਨ੍ਹਾਂ ਨੇ ਆਪਣੇ ਹੱਥੀਂ ਹੱਡੀਆਂ ਚਰੂੰਡੀਆਂ ਤਾਂ ਆਪੇ ਈ ਮੂੰਹ ਉਤੇ ਲਾਲੀ ਆ ਜਾਣੀ ਏ। ਉਨ੍ਹਾਂ ਦਾ ਅਮਲ ਟੁੱਟਾ ਹੋਇਆ ਅਮਲ, ਹੋਰ ਕੁਝ ਨਹੀਂ। ਅਮਲ ਮਿਲਦਿਆਂ ਹੀ ਨੌ ਬਰ ਨੌ ਹੋ ਜਾਣਾ ਉਨ੍ਹਾਂ।

ਪ੍ਰੀਤੋ–ਭਾਬੀ ! ਉਨ੍ਹਾਂ ਨੂੰ ਗੁਝਾ ਰੋਗ ਏ।

ਹਰਜੀਤ–ਬੀਬੀ, ਕੁਝ ਨਹੀਂ।

ਕਰਤਾਰ–ਸੁਣਿਆ ਪਿਆਰਾ ਸਿੰਘ ਨੇ ਆਉਣਾ ਸੀ।

ਹਰਜੀਤ–ਆ ਜਾਊ ਉਹ ਵੀ।

ਕਰਤਾਰ–ਸੁਣਿਆ ਐਤਕੀਂ ਉਸ ਵੀ ਪੈਸੇ ਨਹੀਂ ਭੇਜੇ।

ਹਰਜੀਤ–ਲਫਾਫਿਆਂ ਕੋਲੋਂ ਆਸਾਂ ? ਉਹਨੂੰ ਟਰਕਾਉਣਾ ਆਉਂਦੈ, ਗੱਲਾਂ ਕਰਕੇ ਭਾਈਏ ਨੂੰ ਫੁਲਾਉਣਾ ਆਉਂਦੈ।

ਕਰਤਾਰ–ਅਜੇ ਤਾਂ ਉਹੋ ਈ ਚੰਗਾ ਗਿਣਿਆ ਜਾਂਦੈ।

ਹਰਜੀਤ–ਉਦੋਂ ਤੀਕ ਈ ਜਦ ਤੋੜੀ ਛੜਾ ਛਾਂਡ ਏ।

ਪ੍ਰੀਤੋ–ਵੀਰਾ ! ਮਾਂ ਕਿਥੇ ਆ ?

ਹਰਜੀਤ–ਭਾਈਏ ਦੀ ਕਮੀਜ਼ ਲਈ ਬਟਨ ਲੈਣ ਗਈ ਸੀ, ਮੁੜੀ ਨਹੀਂ ਅਜੇ।

ਪ੍ਰੀਤੋ–ਕਿਹੜੀ ਹੱਟੀ ਗਈ ਏ ?

ਹਰਜੀਤ–ਰਾਮ ਦਿਆਲ ਦੀ।

ਪ੍ਰੀਤੋ–ਮੈਂ ਜਾ ਕੇ ਪਤਾ ਕਰਦੀ ਹਾਂ।

(ਪ੍ਰੀਤੋ ਜਾਂਦੀ ਹੈ ।)

(ਕਿਸੇ ਦੇ ਆਉਣ ਦੀ ਅਵਾਜ਼ ਆਉਂਦੀ ਹੈ। ਹਰਜੀਤ ਘੁੰਡ ਕੱਢ ਕੇ ਅੰਦਰ ਚਲੀ ਜਾਂਦੀ ਹੈ।)

(ਹਾਰਾ ਸਿੰਘ ਆਉਂਦਾ ਹੈ। ਕੋਲ ਦਵਾਈ ਦੀ ਸ਼ੀਸ਼ੀ ਹੈ ।)

ਕਰਤਾਰ–ਭਾਈਆ ਜੀ, ਬਣ ਗਿਆ ਕੰਮ ?

ਹਾਰਾ ਸਿੰਘ–(ਮੰਜੇ ਤੇ ਬੈਠਦਾ ਹੋਇਆ) ਹਾਂ ਬਣ ਗਿਆ ਕਾਕਾ, ਪਰ.........।

ਕਰਤਾਰ–ਪਰ ਕੀ ?

ਹਾਰਾ ਸਿੰਘ–(ਦਵਾਈ ਦੀ ਸ਼ੀਸ਼ੀ ਨੂੰ ਹੱਥ ਲਾਉਂਦਾ ਹੋਇਆ) ਇਹ ਜੋ ਪੇਸ਼ ਪੈ ਗਈ।

ਕਰਤਾਰ–ਕੋਈ ਗੱਲ ਨਹੀਂ, ਦੁਖ ਸੁਖ ਹੁੰਦਾ ਈ ਏ। ਡਾਕਟਰ ਕੋਲੋਂ ਮੈਂ ਸਭ ਪਤਾ ਕਰ ਲਿਆ ਏ।

ਹਰਜੀਤ–(ਅੰਦਰੋਂ) ਬੀਮਾਰੀ ਦੀ ਚਿੰਤਾ ਨਾ ਕਰੋ–ਭਾਈਅ ਜਾਣਾ ਠੀਕ ਸਭ ਕੁਝ।

ਹਾਰਾ ਸਿੰਘ—(ਅਲਮਾਰੀ ਚੋਂ ਪਿਆਲੀ ਕੱਢ ਕੇ ਦਵਾਈ ਪੀਂਦਾ ਹੋਇਆ) ਮੈਥੋਂ ਸਫਰ ਨਹੀਂ ਹੋਣਾ, ਮੇਰਾ ਦਿਲ ਘਟਦੈ। ਕਾਕਾ! ਤੂੰ ਮੇਰੇ ਨਾਲ ਨਹੀਂ ਜਾ ਸਕਦਾ?

ਕਰਤਾਰ—ਇਹ ਤਾਂ ਔਖਾ ਕੰਮ ਏ ਭਾਈਆ। ਤਿੰਨ ਦਿਨ ਲਗਣਗੇ। ਦੁਕਾਨ ਬੰਦ ਕਰਨੀ ਪਵੇਗੀ, ਸੱਠਾਂ ਰੁਪਿਆਂ ਦਾ ਨੁਕਸਾਨ ਹੋਵੇਗਾ। ਦੂਜੀ ਗੱਲ ਇਹ ਆ, ਅਗਲਿਆਂ ਕਹਿਣਾ, ਜਿਹੜਾ ਇਕੱਲਾ ਆਪ ਆ ਵੀ ਨਹੀਂ ਸਕਦਾ, ਉਸ ਨੇ ਕੰਮ ਕੀ ਕਰਨਾ ਹੋਇਆ? ਮੇਰੇ ਨਾਲ ਜਾਣ ਨਾਲ ਕਿਤੇ ਨੌਕਰੀ ਈ ਨਾ ਟੁਟ ਜਾਵੇ।

ਹਾਰਾ ਸਿੰਘ—ਇਕੱਲਿਆਂ ਜਾਣ ਨਾਲ ਸ਼ਾਇਦ ਮੈਂ ਅੱਪੜ ਨਾ ਸਕਾਂ। (ਵੱਖੀ ਫੜਦਾ ਹੈ ਤੇ ਚਿਹਰਾ ਉਤਰਦਾ ਜਾਂਦਾ ਹੈ) ਜੇ ਨਾ ਅੱਪੜ ਹੋਇਆ ਤਾਂ ਉਨ੍ਹਾਂ ਨੇ ਹੋਰ ਆਦਮੀ ਰਖ ਲੈਣੈ।

ਕਰਤਾਰ—ਭਾਈਆ ਜੀ! ਤੁਸੀਂ ਤਾਂ ਐਵੇਂ ਓਦਰਦੇ ਹੋ। ਇਥੋਂ ਰਿਕਸ਼ਾ ਵਿਚ ਜਾਣੈ, ਕਿਹੜਾ ਤੁਰਨੈ। ਤੇ ਜਾ ਕੇ ਗੱਡੀ ਵਿਚ ਬੈਠ ਜਾਣਾ ਏ। ਸਟੇਸ਼ਨ ਤੀਕ ਮੈਂ ਛੱਡ ਆਵਾਂਗਾ।

ਹਾਰਾ ਸਿੰਘ—ਮੈਂ ਓਦਰਦਾ ਨਹੀਂ। ਮੈਂ ਤਾਂ ਤਿਆਰ ਹਾਂ। ਆਪਣੇ ਪੈਰਾਂ ਤੇ ਖੜੋਣਾ ਮੈਂ ਸਦਾ ਈ ਉੱਤਮ ਗਿਣਿਆ ਏ, ਪਰ ਕੀ ਕਰਾਂ, ਸਰੀਰ ਕਹਿਆ ਨਹੀਂ ਕਰਦਾ।

ਕਰਤਾਰ—ਭਾਈਆ ਜੀ! ਢਿਲਾ ਸਰੀਰ ਤਾਂ ਦੋ ਦਿਨ ਢਿਲਾ ਰਹਿ ਕੇ ਠੀਕ ਹੋ ਜਾਵੇਗਾ, ਪਰ ਨੌਕਰੀ ਫੇਰ ਹੱਥ ਨਹੀਂ ਆਉਣੀ।

ਹਾਰਾ ਸਿੰਘ—(ਉਦਾਸ ਹੋ ਕੇ) ਇਹ ਠੀਕ ਆ ਕਿ ਨੌਕਰੀ ਫੇਰ ਹੱਥ ਨਹੀਂ ਆਉਣੀ, ਇਹ ਵੀ ਠੀਕ ਆ ਕਿ ਮੇਰੇ ਵਿਚ ਅੱਜ ਇਕੱਲਿਆਂ ਸਫਰ ਕਰਨ ਦੀ ਹਿੰਮਤ ਨਹੀਂ ਤੇ ਇਹ ਵੀ ਠੀਕ ਆ ਕਿ ਤੂੰ ਮੇਰੇ ਨਾਲ ਨਹੀਂ ਜਾ ਸਕਦਾ।

ਕਰਤਾਰ—ਭਾਈਆ ਜੀ! ਵਹਿਮਾਂ ਵਿਚ ਨਾ ਪਓ। ਵਾਹਿਗੁਰੂ ਦਾ ਨਾਂ

ਲੈ ਕੇ ਤੁਰੋ। ਲਓ! ਮੈਂ ਤਿਆਰ ਕਰ ਕੇ ਲਿਆਉਂਦਾ ਹਾਂ ਤੁਹਾਡਾ ਬਿਸਤਰਾ।

(ਕਰਤਾਰ ਜਾਂਦਾ ਹੈ।)

(ਹਾਰਾ ਸਿੰਘ ਕੁਝ ਸੋਚਦਾ ਹੈ, ਫੇਰ ਲੇਟਦਾ ਹੈ। ਉਪਰ ਨੂੰ ਵੇਖਦਾ ਹੈ। ਉਠ ਕੇ ਬੈਠਦਾ ਹੈ।)

ਹਾਰਾ ਸਿੰਘ–ਮਾਂ ਈ ਮਮਤਾ ਦੀ ਮਾਰੀ ਬੱਚੇ ਨੂੰ ਸੁਕੇ ਥਾਂ ਪਾ ਕੇ ਆਪ ਗਿਲੇ ਥਾਂ ਪੈਂਦੀ ਏ, ਪਰ ਮੁੰਡੇ ਮਾਪਿਆਂ ਲਈ ਗਿਲੇ ਥਾਂ ਪੈਣ ਨੂੰ ਤਿਆਰ ਨਹੀਂ। ਉਹ ਤਾਂ ਕੇਵਲ ਪੈਸਾ ਚਾਹੁੰਦੇ ਨੇ।

(ਕਿਸੇ ਦੀ ਵਿੜਕ ਨਾਲ ਚੁਪ ਹੋ ਜਾਂਦਾ ਹੈ।)

ਪਾਰਵਤੀ–(ਆਉਂਦੀ ਹੋਈ) ਮੈਂ ਸਾਰਾ ਸਮਾਨ ਤਿਆਰ ਕਰ ਦਿਤਾ ਏ। ਚਾਰ ਭਾਂਡੇ ਵੀ ਝੋਲੇ ਵਿਚ ਪਾ ਦਿਤੇ ਨੇ।

ਹਾਰਾ ਸਿੰਘ–ਲੈ ਆਹ ਦਵਾਈ (ਦਵਾਈ ਦੀ ਸ਼ੀਸ਼ੀ ਅਗੇ ਕਰਦਾ ਹੋਇਆ) ਵੀ ਝੋਲੇ ਵਿਚ ਪਾ ਦੇਹ।

(ਦਵਾਈ ਫੜਦੀ ਹੈ ਤੇ ਹੱਥ ਨਾਲ ਹੱਥ ਲਗ ਜਾਂਦਾ ਹੈ।)

ਪਾਰਵਤੀ–ਤੁਹਾਡਾ ਤਾਂ ਹੱਥ ਗਰਮ ਏ। ਬੁਖਾਰ ਹੋਇਆ ਜਾਪਦੈ।

ਹਾਰਾ ਸਿੰਘ–ਨਹੀਂ, ਬੁਖਾਰ ਨਹੀਂ। ਉਂਞ ਹੀ ਦਿਲ ਘਬਰਾਂਦੈ।

ਪਾਰਵਤੀ–ਫੇਰ ਜਾਵੋਗੇ ਕਿਵੇਂ? ਮੁੰਡੇ ਨੂੰ ਕਹੋ ਸੂ, ਝਾਂਸੀ ਤੀਕ ਨਾਲ ਚਲਾ ਜਾਵੇ। ਇਉਂ ਰਾਹ ਵਿਚ ਔਖੇ ਹੋਵੋਗੇ।

ਹਾਰਾ ਸਿੰਘ–(ਦੱਬੀ ਅਵਾਜ਼ ਨਾਲ) ਕਿਹਾ ਤਾਂ ਸੀ।

ਪਾਰਵਤੀ–(ਉਤਾਵਲੀ ਹੋ ਕੇ) ਫੇਰ?

ਹਾਰਾ ਸਿੰਘ–ਕਹਿੰਦੈ, ਨਹੀਂ ਜਾ ਹੋਣਾ।

ਪਾਰਵਤੀ–ਨਹੀਂ ਜਾ ਹੋਣਾ, ਬੀਮਾਰ ਪਿਓ ਨਾਲ ਨਹੀਂ ਜਾ ਹੋਣਾ! ਬੀਮਾਰ ਸੱਸ ਨਾਲ ਜਾ ਹੋ ਸਕਦੈ। ਸਾਲੀ ਲਈ ਧੰਨ ਦਾ ਚੂਨਾ ਹੋ ਸਕਦੈ।

ਹਾਰਾ ਸਿੰਘ—ਚਲ ਉਹਦੀ ਮਰਜ਼ੀ।
ਪਾਰਵਤੀ—ਮਰਜ਼ੀ ਤਾਂ ਹੈ ਈ।
ਹਾਰਾ ਸਿੰਘ—ਛੋਟਾ ਹੁੰਦਾ ਤਾਂ ਉਸੇ ਨੂੰ ਨਾਲ ਲੈ ਜਾਂਦਾ।
ਪਾਰਵਤੀ—ਸ਼ਾਇਦ ਉਹ ਵੀ ਇਉਂ ਈ ਟਰਕਾ ਦਿੰਦਾ।
ਹਾਰਾ ਸਿੰਘ—ਅਜੇ ਤਾਂ ਉਸ ਤੋਂ ਇਹੋ ਜੇਹੀ ਆਸ ਨਹੀਂ।
ਪਾਰਵਤੀ—ਕੀ ਪਤਾ ਲਗਦੈ ਮਨ ਨੂੰ ਬਦਲਦਿਆਂ।
ਹਾਰਾ ਸਿੰਘ—ਇਹ ਤਾਂ ਠੀਕ ਆ।
ਪਾਰਵਤੀ—ਨਾ ਜਾਓ, ਤਾਰ ਦੇ ਦਿਓ।
ਹਾਰਾ ਸਿੰਘ—ਨਾ ਜਾਵਾਂ, ਤਾਰ ਦੇ ਦਿਆਂ, ਇਸ ਦਾ ਕੀ ਲਾਭ?

(ਦੋਵੇਂ ਸੋਚੀਂ ਪੈ ਜਾਂਦੇ ਹਨ ਤੇ ਚੁਪ ਹੋ ਜਾਂਦੇ ਹਨ।)
(ਪ੍ਰੀਤੋ ਆਉਂਦੀ ਹੈ।)

ਪ੍ਰੀਤੋ—ਮਾਂ!

(ਦੌੜ ਕੇ ਮਾਂ ਨੂੰ ਮਿਲਦੀ ਹੈ।
ਦੋਵੇਂ ਰੱਜ ਕੇ ਰੋਂਦੀਆਂ ਹਨ।)

ਪਾਰਵਤੀ—ਤੂੰ ਕਦ ਆਈ ਏਂ?
ਪ੍ਰੀਤੋ—ਮੈਂ ਤਾਂ ਕਦੋਂ ਦੀ ਆਈ ਹੋਈ ਹਾਂ। ਤੇਰੇ ਮਗਰ ਹੱਟੀ ਵਲ ਗਈ ਸਾਂ। ਤੁਸੀਂ ਖਬਰ ਨੂੰ ਵੀ ਨਾ ਆਏ। (ਰੋਣ ਲਗ ਪੈਂਦੀ ਏ) ਮਾਂ, ਤੁਸੀਂ ਮੈਨੂੰ ਹੁਣੇ ਛੱਡ ਦਿਤੈ।
ਪਾਰਵਤੀ—ਕਮਲੀ, ਰੋਂਦੀ ਕਿਉਂ ਏਂ? ਕਈ ਵਾਰੀ ਘਰਾਂ ਚੋਂ ਨਹੀਂ ਨਿਕਲ ਹੁੰਦਾ। ਤਾਂ ਕੀ ਹੋਇਆ। ਚੁਪ ਕਰ।

(ਹਾਰਾ ਸਿੰਘ ਉਠ ਕੇ ਪਿਆਰ ਦਿੰਦਾ ਹੈ।)

ਪ੍ਰੀਤੋ—ਭਾਈਆ ਜੀ, ਤੁਹਾਡਾ ਚਿਹਰਾ ਬੜਾ ਉਤਰਿਆ ਹੋਇਆ ਏ। ਹੱਥ ਵੀ ਗਰਮ ਨੇ।
ਹਾਰਾ ਸਿੰਘ—ਐਵੇਂ

ਹਾਰਾ ਸਿੰਘ–ਕੀ ਛੁਟਕਾਰਾ ਮਾੜਾ ?

(ਕਿਸੇ ਦੇ ਆਉਣ ਦੀ ਆਵਾਜ਼ ਆਉਂਦੀ ਹੈ ਹਾਰਾ ਸਿੰਘ ਹਰਜੀਤ ਸਮਝ ਕੇ ਚੁਪ ਹੋ ਜਾਂਦਾ ਹੈ ਤੇ ਮੰਜੇ ਤੇ ਬੈਠਾ ਕੁਝ ਸੋਚਦਾ ਹੈ। ਪਾਰਵਤੀ ਅੰਦਰ ਜਾਂਦੀ ਹੈ।)

(ਮਾਇਆ ਆਉਂਦੀ ਹੈ।)

ਹਾਰਾ ਸਿੰਘ–(ਵੇਖ ਕੇ) ਬੀਬੀ ! ਰਾਮ ਸਤ, ਤੂੰ ਕਿਵੇਂ ?

ਮਾਇਆ–ਦਿਲ ਉਦਾਸ ਸੀ, ਮੈਂ ਕਿਹਾ, ਮਿਲ ਹੀ ਆਵਾਂ। ਤੁਸੀਂ ਕਿਧਰ ਤਿਆਰ ਹੋ ?

ਹਾਰਾ ਸਿੰਘ–ਮਾਇਆ ! ਝਾਂਸੀ ਚਲਿਆਂ।

ਮਾਇਆ–ਹਾਏ ਮੈਂ ਮਰ ਜਾਂ, ਝਾਂਸੀ ?

(ਕਰਤਾਰ ਰਿਕਸ਼ਾ ਲੈ ਕੇ ਆਉਂਦਾ ਹੈ।)

ਕਰਤਾਰ–(ਪੈਰੀਂ ਹੱਥ ਲਾਉਂਦਾ ਹੋਇਆ) ਪੈਰੀਂ ਪੈਂਦਾ ਹਾਂ ਭੂਆ ! ਭਾਈਆ ਝਾਂਸੀ ਵਗਾਰ ਨਹੀਂ ਚਲਿਆ, ਕੰਮ ਲਈ ਚਲਿਆ ਏ।

ਮਾਇਆ–ਏਸ ਉਮਰੇ ਕੰਮ ? ਕੰਮ ਕਰਕੇ ਰੱਜੇ ਨਹੀਂ ?

ਕਰਤਾਰ–ਭੂਆ ! ਜੀਉਂਦਾ ਬੰਦਾ ਕੰਮ ਨਾਲ ਕਿਥੇ ਰੱਜਦੈ।

ਮਾਇਆ–ਤੁਹਾਡੇ ਹੁੰਦੇ ਸੁੰਦੇ ਹੁਣ ਵੀਰ ਨੂੰ ਘਾਹ ਖੋਤਣ ਦੀ ਕੀ ਲੋੜ।

ਕਰਤਾਰ–ਭੂਆ ! ਵਿਹਲਿਆਂ ਬੈਠਿਆਂ ਸਰਦੈ ਕਿਤੇ। ਸਾਥੋਂ ਤਾਂ ਆਪਣੀ ਹੀ ਨਹੀਂ ਨਜਿਠ ਹੁੰਦੀ ਤੇ ਇਨ੍ਹਾਂ ਦੀ ਕਿਵੇਂ ?

ਮਾਇਆ–ਇਨ੍ਹਾਂ ਦੀ ਹੈ ਹੀ ਕਿਹੜੀ ? ਨਾਲੇ ਲੋਕ ਕੀ ਕਹਿਣਗੇ ਸਾਊਆਂ ਮੁੰਡਿਆਂ ਨੇ ਬੁਢਾ ਨੌਕਰੀ ਨੂੰ ਤੋਰ ਦਿਤਾ ?

ਹਾਰਾ ਸਿੰਘ–ਮੇਰੇ ਕੋਲੋਂ ਆਪ ਹੀ ਵਿਹਲੇ ਨਹੀਂ ਰਹਿ ਹੁੰਦਾ।

ਮਾਇਆ–ਅਗੇ ਤੁਸੀਂ ਥੋੜਾ ਕੰਮ ਕੀਤੈ। ਛਡੋ, ਸਿੜੀ ਸਿਆਪੇ ਨੂੰ ਤੇ

ਰਾਮ ਨਾਲ ਰੱਬ ਦਾ ਨਾਂ ਜਪੋ । ਘਰਾਂ ਦੇ ਧੰਦੇ ਕਿਤੇ ਮੁਕਦੇ ਨੇ । ਇਹ ਤਾਂ ਇਓਂ ਹੀ ਰਹਿਣੇ ਨੇ ।

ਕਰਤਾਰ—ਭੂਆ ਤੂੰ ਚੰਗੀ ਆਈ ਏਂ, ਵਧਾਈ ਦੇਣ ਦੀ ਥਾਂ ਰੋਕਣ ਲਗ ਪਈ ਏਂ । ਮਸੀਂ ਮਸੀਂ ਮਨਾਏ ਨੇ । ਉਹ ਤਾਂ ਅਗੇ ਈ ਨਹੀਂ ਜਾਣ ਨੂੰ ਤਿਆਰ ।

ਹਾਰਾ ਸਿੰਘ—ਮੈਂ ਤਿਆਰ ਹਾਂ । ਤੂੰ ਸਮਾਨ ਰਿਕਸ਼ਾ ਵਿਚ ਰੱਖ ।

ਰਿਕਸ਼ਾ ਵਾਲੇ ਦੀ ਅਵਾਜ਼—ਸਰਦਾਰ ਜੀ, ਛੇਤੀਂ ਕਰੋ ।

ਮਾਇਆ—ਤੁਹਾਨੂੰ ਪਿਓ ਦਾ ਦਰਦ ਨਹੀਂ ਤੇ ਫੇਰ ਇਹੋ ਜਿਹੇ ਪਿਓ ਦਾ । ਹੁਣ ਤੁਹਾਡੇ ਕੋਲੋਂ ਰੋਟੀ ਨਹੀਂ ਦਿਤੀ ਜਾਂਦੀ । ਜੇ ਮੇਰਾ ਵੀਰ ਲੋਕਾਂ ਵਾਂਗ ਕਰਦਾ ਫੇਰ ?

ਕਰਤਾਰ—(ਰਿਕਸ਼ਾ ਵਿਚ ਬਿਸਤਰਾ ਰਖ ਕੇ ਮੁੜਦਾ ਹੋਇਆ) ਕਿਵੇਂ ?

ਮਾਇਆ—ਜਿਵੇਂ ਲੋਕ ਕਰਦੇ ਨੇ । ਪੈਸੇ ਨੂੰ ਰਖਦੇ ਨੇ ਸਾਂਭ ਕੇ ਤੇ ਵਿਆਹ ਕਰਦੇ ਨੇ ਕਰਜ਼ਾ ਚੁਕ ਕੇ । ਫੇਰ ਆਪੇ ਲਾਹੁੰਦੇ ਰਹਿੰਦੇ ਨੇ ਤੇਰੇ ਵਰਗੇ ਸਾਊ ਤੇ ਕਮਾਊ ਮੁੰਡੇ ।

(ਪਾਰਵਤੀ ਆਉਂਦੀ ਹੈ । ਇਕ ਹੱਥ ਵਿਚ ਝੋਲਾ ਹੈ ਤੇ ਦੂਜੇ ਵਿਚ ਦਵਾਈ ਦੀ ਸ਼ੀਸ਼ੀ ਹੈ ।)

ਪਾਰਵਤੀ—(ਵੇਖ ਕੇ ਕਾਹਲੀ ਨਾਲ ਮਿਲਦੀ ਹੈ) ਬੀਬੀ ਤੇਰਾ ਕਿੱਦਾਂ ਆਉਣਾ ਹੋਇਆ ?

(ਪਾਰਵਤੀ ਮਾਇਆ ਦੇ ਪੈਰੀਂ ਹੱਥ ਲਾਉਂਦੀ ਹੈ ।)

ਮਾਇਆ—ਮੇਰੇ ਭਰਾ ਨੂੰ ਕਿਧਰ ਤੋਰਨ ਲੱਗੀ ਏਂ ? ਇਹ ਦਵਾਈ ਕਿਹਦੀ ਏ ?

ਪਾਰਵਤੀ—ਝਾਂਸੀ ਜਾ ਰਹੇ ਨੇ । ਦਵਾਈ ਵੀ ਇਨ੍ਹਾਂ ਦੀ ਈ ਏ ।

ਮਾਇਆ—ਚੰਗੀ ਅਕਲ ਏ, ਬੀਮਾਰ ਨੂੰ ਘਰੋਂ ਤੋਰਨ ਲਗੀ ਏਂ ।

ਪਾਰਵਤੀ—ਕੀ ਕਰਾਂ, ਖਰਚ ਤੋਂ ਈ ਬੜੇ ਤੰਗ ਹਾਂ ।

(ਕਰਤਾਰ ਰਿਕਸ਼ਾ ਵਿਚ ਸਮਾਨ ਰਖ ਕੇ ਮੁੜਦਾ ਹੈ ।)

ਮਾਇਆ–ਕਿਉਂ ?

ਪਾਰਵਤੀ–ਮੁੰਡੇ ਦਾ ਵਿਆਹ ਕਰਨੈ ।

ਮਾਇਆ–ਹੋ ਜਾਊ ਵਿਆਹ ਆਪੇ । ਆਪਣੀ ਜਾਨ ਨਾਲ ਹੀ ਜਹਾਨ ਏ । ਮੈਂ ਨਹੀਂ ਜਾਣ ਦੇਣਾ ਵੀਰ ਨੂੰ ਬੀਮਾਰੀ ਵਿਚ ।

(ਹਾਰਾ ਸਿੰਘ ਬਾਹਰ ਨੂੰ ਜਾਣ ਲਗਦਾ ਹੈ । ਮਾਇਆ ਉਸ ਨੂੰ ਫੜਦੀ ਹੈ । ਉਸ ਦਾ ਗਰਮ ਹਥ ਵੇਖ ਕੇ ਘਬਰਾ ਜਾਂਦੀ ਹੈ ।)

ਮਾਇਆ–ਹੈਂ ! ਬੁਖਾਰ ਵੀ (ਕਰਤਾਰ ਵਲ) ਤੁਹਾਨੂੰ ਦਿਸਦਾ ਨਹੀਂ ਭਰਾ ਦਾ ਹਾਲ ?

ਕਰਤਾਰ–ਭੂਆ, ਤੂੰ ਵੀ ਆਪਣੇ ਭਰਾ ਵਾਂਗ ਐਵੇਂ ਹਰਾਸ ਛੱਡ ਦਿੰਦੀ ਏਂ । ਐਵੇਂ ਮਾੜੀ ਜੇਹੀ ਭਖ ਏ, ਰਾਹ ਵਿਚ ਠੀਕ ਹੋ ਜਾਣੀ ਏ । ਭਾਈਆ ਜੀ, ਆਓ ਚਲੋ ।

ਹਰਜੀਤ–(ਅੰਦਰੋਂ) ਭਾਈਆ ਜੀ ਜਾਂਦੇ ਹੀ ਉਥੋਂ ਅੰਬਰੇ ਭੇਜਣੇ ।

(ਪ੍ਰੀਤੋ ਅੰਦਰ ਆਉਂਦੀ ਹੈ । ਹਾਰਾ ਸਿੰਘ ਦਾ ਹਾਲ ਵੇਖ ਕੇ ਬਿਟ ਬਿਟ ਤਕੀ ਜਾਂਦੀ ਹੈ । ਮਾਇਆ ਨੂੰ ਰਾਮ ਸਤ ਕਰਨਾ ਵੀ ਭੁਲ ਜਾਂਦੀ ਹੈ ।)

ਕਰਤਾਰ–ਅਜੇ ਅੱਪੜ ਤਾਂ ਲੈਣ ਦੇਹ ।

ਅਵਾਜ਼–ਅੱਪੜ ਹੀ ਜਾਣੈ ।

ਮਾਇਆ–ਇਨ੍ਹਾਂ ਨੂੰ ਅੰਬਰਿਆਂ ਦੀ ਪਈ ਹੋਈ ਏ । ਮੈਂ ਨਹੀਂ ਜਾਣ ਦੇਣਾ । ਲੋਕ ਬੁਢਿਆਂ ਦੀ ਸੇਵਾ ਕਰਦੇ ਨੇ ਤੇ ਤੁਸੀਂ ਉਨ੍ਹਾਂ ਨੂੰ ਘਰੋਂ ਕਢਦੇ ਹੋ । ਚੰਗੀ ਮਤ ਏ ਤੁਹਾਡੀ ?

ਕਰਤਾਰ–ਅਸੀਂ ਘਰੋਂ ਥੋੜੀ ਕਢਦੇ ਹਾਂ, ਸੇਵਾ ਦਾ ਹੀ ਪਰਬੰਧ ਕਰਦੇ ਹਾਂ ।

ਮਾਇਆ–ਸਭ ਪੈਸੇ ਨੂੰ ਸਲਾਮਾਂ ਨੇ। ਜੇ ਇਨ੍ਹਾਂ ਕੋਲ ਪੈਸੇ ਹੁੰਦੇ ਤਾਂ ਇਉਂ ਧੱਕੇ ਨਾ ਪੈਂਦੇ।

ਕਰਤਾਰ–ਇਸ ਵਿਚ ਕੀ ਸ਼ੱਕ ਏ ਕਿ ਪੈਸੇ ਨੂੰ ਸਲਾਮਾਂ ਨੇ, ਪਰ ਕੀ ਇਹ ਤੇਰੇ ਮੇਰੇ ਵੱਸ ਦੀ ਗੱਲ ਏ? ਇਹ ਸਮਾਜ ਦੀ ਤੇ ਸਰਕਾਰ ਦੀ ਮਿਹਰਬਾਨੀ ਏ। (ਰਤਾ ਕੁ ਖਿਝ ਕੇ) ਪਰ ਇਨ੍ਹਾਂ ਨੂੰ ਕੌਣ ਮਾਰਦੈ ਧੱਕੇ? ਤੂੰ ਐਵੇਂ ਆਖੀ ਜਾਂਦੀ ਏਂ।

ਮਾਇਆ–(ਹਾਰਾ ਸਿੰਘ ਨੂੰ ਰੋਕਦੀ ਹੋਈ) ਭਰਾ! ਤੂੰ ਜਾਣਦਾ ਨਹੀਂ ਸੀ ਇਹ ਦਿਨ ਆਉਣੇ ਨੇ। ਤੂੰ ਵੀ ਲੋਕਾਂ ਵਾਂਗ ਕਰਨੀ ਸੀ। ਕੁਝ ਬੈਂਕ ਵਿਚ ਜਮ੍ਹਾ ਕਰਾਈ ਜਾਣਾ ਸੀ ਨਾਲ ਨਾਲ, ਇਸ ਉਮਰ ਲਈ। ਜੀਤ ਦੇ ਭਾਈਏ ਨੇ ਇਦਾਂ ਹੀ ਕੀਤਾ। ਅਸੀਂ ਬੜੇ ਸੁਖੀ ਹਾਂ, ਜੀ ਜੀ ਕਰਦਾ ਫਿਰਦਾ ਸਾਰਾ ਟੱਬਰ ਅਗੇ ਪਿੱਛੇ!

ਕਰਤਾਰ–ਇਨ੍ਹਾਂ ਬੈਂਕ ਵਿਚ ਜਮ੍ਹਾ ਕੀ ਕਰਾਉਣਾ ਸੀ, ਇਨ੍ਹਾਂ ਦੀਆਂ ਤਾਂ ਫੈਲ ਸੂਫੀਆਂ ਈ ਨਾ ਮੁਕੀਆਂ ਸਾਰੀ ਉਮਰ। ਜੀਭ ਦਾ ਚਸਕਾ ਈ ਨਾ ਗਿਆ ਹੁਣ ਤਕ।

ਪਾਰਵਤੀ–ਏਦਾਂ ਈ ਹੋਊ ਕਾਕਾ।

ਹਾਰਾ ਸਿੰਘ–ਮੈਂ ਉਨ੍ਹਾਂ ਬੈਂਕਾਂ ਨਾਲੋਂ ਇਨ੍ਹਾਂ (ਕਰਤਾਰ ਵਲ ਇਸ਼ਾਰਾ ਕਰਦਾ ਹੋਇਆ) ਬੈਂਕਾਂ ਨੂੰ ਈ ਚੰਗਾ ਸਮਝਿਆ ਸੀ। ਉਨ੍ਹਾਂ ਬੈਂਕਾਂ ਵਿਚ ਤਾਂ ਕੇਵਲ ਸੂਦ ਦੀ ਈ ਰੰਗਣ ਹੁੰਦੀ ਏ, ਪਰ ਇਨ੍ਹਾਂ ਵਿਚ ਖ਼ੂਨ ਦੀ ਲਾਲੀ ਤੇ ਮਮਤਾ ਦੀ ਗਰਮਾਈ ਹੁੰਦੀ ਏ। ਮੈਂ ਬਚਿਆਂ ਨੂੰ ਅਮਰ ਬੈਂਕ ਸਮਝਦਾ ਹਾਂ, ਮਾਇਆ।

ਮਾਇਆ–ਇਹੋ ਤਾਂ ਭੁਲੇਖਾ ਤੁਹਾਡਾ। ਅੱਜ ਕਲ ਲਹੂ ਵਿਚ ਲਾਲੀ ਕਿਥੇ? ਜੇ ਲਾਲੀ ਹੋਵੇ ਤਾਂ ਪੈਸੇ ਲਈ ਤੇ ਜ਼ਮੀਨ ਲਈ, ਪੁੱਤਰ ਪਿਉ ਦਾ ਖ਼ੂਨ ਨਾ ਕਰਨ।

ਕਰਤਾਰ–ਭੂਆ ! ਤੂੰ ਕੀ ਕਥਾ ਛੇੜ ਬੈਠੀ। ਭਾਈਆ ਜੀ ! ਛੇਤੀਂ ਕਰੋ, ਜੇ ਗੱਡੀ ਲੰਘ ਗਈ ਤਾਂ ਫੇਰ ਜਾਣ ਦਾ ਕੀ ਲਾਭ ?

ਮਾਇਆ–ਚਲ ਵੀਰ ! ਤੂੰ ਮੇਰੇ ਘਰ ਚਲ । ਜੇ ਤੈਨੂੰ ਆਪਣੀਆਂ ਅੰਦਰਾਂ ਕੋਲੋਂ ਵੀ ਮੁਸ਼ੱਕਤ ਕਰ ਕੇ ਈ ਰੋਟੀ ਮਿਲਣੀ ਏ ਤਾਂ ਏਥੇ ਜੂਨ ਕਟੀ ਕਰਨ ਦਾ ਕੀ ਲਾਭ ?

(ਪ੍ਰੀਤੋ ਬਿਟ ਬਿਟ ਤੱਕੀ ਜਾਂਦੀ ਹੈ, ਬੋਲਦੀ ਕੁਝ ਨਹੀਂ।)

ਕਰਤਾਰ–ਜਦ ਭਰਾਵਾਂ ਕੋਲੋਂ ਧੀਆਂ ਤੇ ਭੈਣਾਂ ਨਹੀਂ ਰਖੀਆਂ ਜਾਂਦੀਆਂ, ਭੂਆ ! ਫੇਰ ਭੈਣਾਂ ਕਿਵੇਂ ਰੱਖ ਲੈਣਗੀਆਂ ਭਰਾਵਾਂ ਨੂੰ। ਦੇ ਲਵੇਂਗੀ ਭੂਆ ਸਾਰੀ ਉਮਰ ਰੋਟੀ ?

ਮਾਇਆ–ਕਿਉਂ ਨਹੀਂ ?

ਕਰਤਾਰ–ਲੋਕ ਕੀ ਆਖਣਗੇ, ਭੈਣ ਘਰ ਭਾਈ........ਕੁੱਤਾ।

ਮਾਇਆ–ਇਹ ਉਹਨੂੰ ਕਿਹਾ ਜਾਂਦੈ ਜਿਹੜਾ ਨਪੈਥਰ ਤੇ ਜੁਆਨ ਹੋਵੇ, ਬੁਢੇ ਨੂੰ ਨਹੀਂ।

ਅੰਦਰੋਂ ਹਰਜੀਤ ਦੀ ਅਵਾਜ਼–ਜਿਹੜਾ ਕੰਮ ਨਾ ਕਰੇ, ਉਹ ਨਪੈਥਰ ਈ ਹੁੰਦੈ ਹਰ ਉਮਰ ਵਿਚ।

ਰਿਕਸ਼ਾ ਵਾਲੇ ਦੀ ਅਵਾਜ਼–ਛੇਤੀਂ ਕਰੋ ਜੀ, ਤੁਸੀਂ ਤਾਂ ਇਥੇ ਈ ਘੰਟਾ ਲਾ ਦਿਤੈ ਅਪੜਨਾ ਕਿੱਦਾਂ।

ਹਾਰਾ ਸਿੰਘ–(ਮਾਇਆ ਵਲ) ਮਾਇਆ। ਮੈਨੂੰ ਜਾਣਾ ਈ ਚਾਹੀਦੈ। ਮੇਰਾ ਗੁਜ਼ਾਰਾ ਨਹੀਂ। ਇਦਾਂ ਮੇਰਾ ਝਟ ਨਹੀਂ ਲੰਘਦਾ। ਮੇਰੇ ਕੋਲੋਂ ਨਿਤ ਦੀ ਕਾਂ ਕਾਂ ਨਹੀਂ ਸੁਣੀ ਜਾਂਦੀ।

ਪਾਰਵਤੀ–ਮੈਂ ਵੀ ਨਾਲ ਚਲਦੀ ਹਾਂ, ਇਕੱਲੇ ਤੁਸੀਂ ਰਾਹ ਵਿਚ ਕਿਥੇ ਔਖੇ ਹੋਵੋਗੇ।

ਕਰਤਾਰ–ਮਾਂ ! ਤੂੰ ਅਜੇ ਨਾ ਜਾ, ਫੇਰ ਚਲੀ ਜਾਈਂ, ਜਦ ਚਾਰ ਪੈਸੇ ਬਚਾ ਲੈਣਗੇ।

ਹਰਜੀਤ–(ਬਾਹਰ ਆ ਕੇ ਘੁੰਡ 'ਚ) ਜੇ ਮਾਂ ਚਲੀ ਗਈ ਨਾਲ, ਤਾਂ ਨਜਿਠ ਹੋ ਗਈ ਕਬੀਲਦਾਰੀ। ਇਨ੍ਹਾਂ ਉਥੇ ਈ ਉਡਾ ਦੇਣੀ ਏਂ ਸਾਰੀ ਕਮਾਈ।

ਮਾਇਆ–(ਤਲਖੀ ਨਾਲ) ਉਂਝ ਈ ਇਨ੍ਹਾਂ ਦਾ ਖ਼ੂਨ ਪੀ ਲਓ ਫੇਰ।

ਕਰਤਾਰ–ਭੂਆ! ਕਿਉਂ ਵਾਧੂ ਗੱਲਾਂ ਕਰੀ ਜਾਂਦੀ ਏਂ, ਤੇ ਸਾਡੇ ਘਰੰ ਕਲਾ ਪਾਉਂਦੀ ਏਂ। ਸਾਨੂੰ ਆਪਣੇ ਘਰ ਦੀ ਗੱਲ ਆਪ ਨਜਿਠਣ ਦੇਹ।

ਹਾਰਾ ਸਿੰਘ–ਚਲ ਭਈ ਚਲ।

(ਜਾਣ ਲਗਦਾ ਹੈ।)

ਮਾਇਆ–ਵੀਰ ਚਲ ਮੇਰੇ ਨਾਲ ਚਲ।

ਹਾਰਾ ਸਿੰਘ–ਭੈਣ ਕੋਈ ਗੱਲ ਨਹੀਂ, ਸਰੀਰ ਦਾ ਕੁਝ ਨਹੀਂ ਵਿਗੜਦਾ। ਜੇ ਵਿਗੜ ਵੀ ਗਿਆ ਤਾਂ ਬਥੇਰਾ ਖਾ ਹੰਢਾ ਲਿਆ ਏ।

ਮਾਇਆ–(ਗੁਸੇ ਨਾਲ) ਤੁਸੀਂ ਵੀ ਜੇ ਸਿਧੇ ਹੋ ਜਾਓ ਤਾਂ ਇਨ੍ਹਾਂ ਨੂੰ ਸੁਰਤ ਆ ਜਾਵੇ। ਸਾਡੇ ਪਿੰਡ ਵੀ ਇਉਂ ਇਕ ਬੁਢੇ ਨੂੰ ਉਸ ਦੇ ਮੁੰਡੇ ਤੰਗ ਕਰਦੇ ਸਨ, 'ਕੀ ਹੋਇਆ ਹੋਇਆ ਏ ਕੰਮ ਨਹੀਂ ਕਰਦਾ।'

ਕਰਤਾਰ–ਫੇਰ ਉਸ ਕੀ ਕੀਤਾ?

ਮਾਇਆ–ਕਰਨਾ ਕਰਾਉਣਾ ਕੀ ਸੀ, ਸਾਰੀ ਜ਼ਮੀਨ ਤੇ ਮਕਾਨ ਵੇਚ ਦਿਤਾ ਤੇ ਆਪ ਪੈਸੇ ਲੈ ਕੇ ਗੰਗਾ ਚਲਾ ਗਿਆ।

ਕਰਤਾਰ–ਹਰਦੂ ਲਾਹਨਤ ਇਹੋ ਜਿਹੇ ਪਿਓ ਦੇ।

ਪਾਰਵਤੀ–ਇਹੋ ਜਿਹੇ ਸੁਖੀ ਰਹਿੰਦੇ ਨੇ।

ਹਾਰਾ ਸਿੰਘ–ਕਾਕਾ! ਤੱਤਾ ਨਾ ਹੋ, ਮੈਂ ਜਾਣ ਨੂੰ ਤਿਆਰ ਹਾਂ।

ਕਰਤਾਰ–ਚਲੋ। ਜ਼ਨਾਨੀਆਂ ਦੀ ਗੁੱਤ ਪਿਛੇ ਮਤ ਹੁੰਦੀ ਆ। ਇਨ੍ਹਾਂ ਤਾਂ ਟੈਂ ਟੈਂ ਕਰੀ ਜਾਣਾ। (ਘੜੀ ਵਲ ਵੇਖ ਕੇ) ਹੁਣ ਤਾਂ ਕੇਵਲ

ਅੱਧਾ ਘੰਟਾ ਰਹਿ ਗਿਆ।

(ਜਾਂਦੇ ਹਨ।)

ਪਾਰਵਤੀ—ਮੈਂ ਵੀ ਨਾਲ ਚਲਦੀ ਹਾਂ, ਮੇਰਾ ਵੀ ਏਥੇ ਗੁਜ਼ਾਰਾ ਨਹੀਂ।

ਹਰਜੀਤ (ਅੰਦਰੋਂ)—ਮਾਂ ਤੂੰ ਅਜੇ ਨਾ ਜਾਹ।

ਮਾਇਆ—ਮੈਂ ਵੀ ਚਲਦੀ ਹਾਂ।

ਹਰਜੀਤ (ਅੰਦਰੋਂ)—ਭੂਆ! ਤੂੰ ਤਾਂ ਰਹਿ। ਤੂੰ ਤੇ ਪਾਣੀ ਧਾਣੀ ਵੀ ਨਹੀਂ ਪੀਤਾ। ਆਉਂਦੀ ਈ ਤੁਰ ਪਈ ਏਂ।

(ਕਰਤਾਰ, ਹਾਰਾ ਸਿੰਘ, ਪਾਰਵਤੀ ਜਾਂਦੇ ਹਨ। ਕਰਤਾਰ ਮੁੜ ਕੇ ਆਉਂਦਾ ਹੈ।)

ਪ੍ਰੀਤੋ—ਚਲ ਭੂਆ ਆਪਾਂ ਵੀ ਚਲੀਏ।

ਮਾਇਆ—ਚਲ ਧੀਏ।

(ਦੋਵੇਂ ਮਗਰ ਚਲੀਆਂ ਜਾਂਦੀਆਂ ਹਨ।)

ਕਰਤਾਰ—(ਅੰਦਰੋਂ ਸਾਈਕਲ ਲੈ ਕੇ ਆਉਂਦਾ ਹੋਇਆ) ਬੀਬੀ ਤੂੰ ਵੀ ਤੁਰ ਪਈ, ਮੈਂ ਤਾਂ ਹੁਣੇ ਗੱਡੀ ਚੜ੍ਹਾ ਕੇ ਆ ਜਾਣੈ।

ਪ੍ਰੀਤੋ—(ਜਾਂਦੀ ਹੋਈ) ਕੋਈ ਗੱਲ ਨਹੀਂ ਵੀਰ, ਫੇਰ ਆਵਾਂਗੀ ਕਿਸੇ ਦਿਨ। ਅੱਜ ਕਾਕੇ ਨੂੰ ਇਕੱਲਾ ਛੱਡ ਆਈ ਹਾਂ।

(ਕਰਤਾਰ ਸਾਈਕਲ ਲੈ ਕੇ ਜਾਂਦਾ ਹੈ।)

ਹਰਜੀਤ—(ਉਧਰ ਆਉਂਦੀ ਹੈ) ਉਹ ਵੀ ਚਲੀਆਂ ਗਈਆਂ (ਮੂੰਹ ਵੱਟ ਕੇ) ਚਲ ਚਲੀਆਂ ਗਈਆਂ ਤਾਂ ਚਲੀਆਂ ਜਾਣ, ਲੋਹਲੜੀਆਂ ਕਢ ਕੇ ਤਾਂ ਮੇਰੇ ਕੋਲੋਂ ਵੀ ਰੱਖ ਨਹੀਂ ਹੁੰਦੀਆਂ।

(ਕਰਤਾਰ ਕਾਹਲੀ ਕਾਹਲੀ ਮੁੜ ਕੇ ਆਉਂਦਾ ਹੈ।)

ਕਰਤਾਰ—ਇਨ੍ਹਾਂ ਕਿਸੇ ਪਾਸੇ ਨਹੀਂ ਲੱਗਣ ਦੇਣਾ। ਓਧਰ ਗੱਡੀ ਆਉਣ ਵਾਲੀ ਏ ਤੇ ਇਧਰ ਨੌਕਰੀ ਦੀ ਚਿੱਠੀ ਘਰ ਹੀ

ਭੁਲ ਗਏ ਨੇ।

(ਕਾਹਲੀ ਕਾਹਲੀ ਚਿੱਠੀ ਲਭਦਾ ਹੈ।)

ਹਰਜੀਤ—ਕਿਥੇ ਰੱਖੀ ਸੀ ?

ਕਰਤਾਰ—ਮੈਨੂੰ ਕੀ ਪਤਾ ? ਅੰਦਰ ਜਾ ਕੇ ਵੇਖ।

(ਹਰਜੀਤ ਅੰਦਰ ਜਾਂਦੀ ਹੈ ਤੇ ਕਾਹਲੀ ਕਾਹਲੀ ਮੁੜ ਕੇ ਆਉਂਦੀ ਹੈ।)

ਹਰਜੀਤ—ਕਿਤੇ ਨਹੀਂ ਲਭਦੀ ਖਸਮਾਂ ਖਾਣੀ। (ਕਾਹਲੀ ਨਾਲ ਲਭਦੀ ਗੋਡਾ ਭੰਨਾ ਲੈਂਦੀ ਹੈ) ਹਾਏ ਮਰ ਗਈ। ਮਾਰ ਲਿਆ ਇਨ੍ਹਾਂ ਨੇ। (ਮੰਜੇ ਹੇਠ ਕੋਈ ਕਾਗਜ਼ ਦਿਸਦਾ ਹੈ। ਹਰਜੀਤ ਹਾਏ ਹਾਏ ਕਰਦੀ ਉਸ ਨੂੰ ਚੁਕ ਕੇ ਕਰਤਾਰ ਨੂੰ ਫੜਾਉਂਦੀ ਹੈ।) ਲਓ।

ਕਰਤਾਰ—ਲਿਆ।

(ਫੜ ਕੇ ਕਾਹਲੀ ਕਾਹਲੀ ਜਾਣ ਲਗਦਾ ਹੈ।)

ਹਰਜੀਤ—(ਜਾਂਦੇ ਨੂੰ) ਰਿਕਸ਼ਾ ਵਾਲੇ ਨੂੰ ਆਖਣਾ, ਪੈਰ ਰਤਾ ਕਾਹਲੇ ਮਾਰੇ। ਕਿਤੇ ਮੋੜ ਹੀ ਨਾ ਲਿਆਇਓ। ਫੇਰ ਨਹੀਂ ਲੱਭਣੀ ਇਹੋ ਜਿਹੀ ਨੌਕਰੀ। ਜੇ ਨੌਕਰੀ ਨਾ ਲੱਭੀ ਤਾਂ ਸਾਰੀ ਉਮਰ ਦਾ ਫਾਹਾ ਪੈ ਜਾਊ। ਤੁਸੀਂ ਨੱਠ ਭੱਜ ਕਰਕੇ ਗੱਡੀ ਵਿਚ ਬਿਠਾ ਜ਼ਰੂਰ ਆਉਣਾ। ਨਾਲੇ ਚੀਜ਼ਾਂ ਦੀ ਪੱਕੀ ਕਰ ਆਉਣੀ।

ਕਰਤਾਰ—(ਜਾਂਦਾ ਹੋਇਆ) ਚੜ੍ਹਾ ਕੇ ਈ ਆਵਾਂਗਾ।

(ਜਾਂਦਾ ਹੈ।)

ਹਰਜੀਤ—ਭੂਆ ਨੂੰ ਵੀ ਅਜੋ ਰਾਹ ਲੱਭਾ, ਭਾਈਏ ਨੂੰ ਸੀਖਣ ਲਈ। ਕਿਵੇਂ ਰੋਹਬ ਨਾਲ ਕਹਿੰਦੀ ਸੀ (ਮੂੰਹ ਬਣਾ ਕੇ) ਵੀਰ, ਮੇਰੇ ਨਾਲ ਚਲ। (ਗੁਸੇ ਨਾਲ) ਬਹੁਤ ਔਖੀ ਤਾਂ ਲੈ ਜਾਵੇ ਨਾਲ। ਮੇਰੀ ਵਲੋਂ ਭਾਵੇਂ ਦੋਹਾਂ ਨੂੰ ਲੈ ਜਾਵੇ। ਮੇਰਾ ਕੀ ਸੁਆਰਦੇ ਨੇ ਇਥੇ ?

ਮਾਇਆ–(ਕਾਹਲੀ ਕਾਹਲੀ ਮੁੜ ਕੇ ਅਉਂਦੀ ਹੈ) ਕੁੜੇ ਪਾਣੀ ਦੇਈਂ, ਪਾਣੀ।

ਹਰਜੀਤ–ਭੂਆ ਕੀ ਹੋਇਆ ?

ਮਾਇਆ–ਰਕਸ਼ੇ ਵਾਲਾ ਅੰਨ੍ਹੇਵਾਹ ਚਲਾਉਂਦਾ ਸੀ, ਰਕਸ਼ਾ ਉਲਟ ਗਿਆ। ਵੀਰ ਦੇ ਬੜੀਆਂ ਸੱਟਾਂ ਲਗੀਆਂ।

ਹਰਜੀਤ–ਹੁਣ ਕਿਵੇਂ ਜਾਣਗੇ ? ਬਹੁਤ ਸੱਟ ਲਗੀ ਏ ?

ਮਾਇਆ–ਹਾਂ ਬਹੁਤ। ਤੂੰ ਪਾਣੀ ਲਿਆ ਝਟ ਪਟ।

ਹਰਜੀਤ–(ਜਾਂਦੀ ਹੋਈ) ਮਾਂ ਦੇ ਲਗ ਜਾਂਦੀ, ਭਾਈਏ ਦੇ ਨਾ ਲਗਦੀ। ਹੁਣ ਕਮਾਈ ਕੌਣ ਕਰੂ ?

(ਕਰਤਾਰ ਤੇ ਪ੍ਰੀਤੋ ਹਾਰਾ ਸਿੰਘ ਨੂੰ ਚੁਕ ਕੇ ਲਿਆਉਂਦੇ ਹਨ। ਪਾਰਵਤੀ ਨਾਲ ਰੋਂਦੀ ਆਉਂਦੀ ਹੈ।)

(ਹਾਰਾ ਸਿੰਘ ਨੂੰ ਮੰਜੇ ਤੇ ਪਾਉਂਦੇ ਹਨ। ਹਰਜੀਤ ਪਾਣੀ ਦਾ ਗਲਾਸ ਲਿਆਕੇ ਮਾਇਆਨੂੰ ਫੜਾਉਂਦੀਹੈ।)

ਮਾਇਆ–(ਹਾਰਾ ਸਿੰਘ ਦੇ ਮੂੰਹ ਵਿਚ ਪਾਣੀ ਪਾਉਂਦੀ ਹੋਈ) ਮੈਂ ਕਿਹਾ ਸੀ ਨਾ ਜਾਵੋ, ਪਰ......

ਹਾਰਾ ਸਿੰਘ–(ਬੇਹੋਸ਼ੀ ਵਿਚ ਗੱਲਾਂ ਕਰਦਾ ਹੈ) ਬੈਂਕ ਫੇਲ੍ਹ ਨਹੀਂ ਹੁੰਦੇ। ਬੱਚਿਆ ਰੂਪੀ ਬੈਂਕ ਫੇਲ੍ਹ ਨਹੀਂ ਹੁੰਦੇ।

ਪ੍ਰੀਤੋ–ਵੀਰ, ਜਾ ਕੇ ਡਾਕਟਰ ਨੂੰ ਸੱਦ, ਵੇਖ ਕਿਵੇਂ ਲਹੂ ਵਗਦਾ ਏ।

(ਕਰਤਾਰ ਬਾਹਰ ਨੂੰ ਜਾਂਦਾ ਹੈ।)

(ਪ੍ਰੀਤੋ ਤੇ ਪਾਰਵਤੀ ਲਹੂ ਪੂੰਝਦੀਆਂ ਹਨ।)

ਹਾਰਾ ਸਿੰਘ–(ਬੇਹੋਸ਼ੀ ਵਿਚ) ਰੋਟੀ ਭਾਵੇਂ ਨਾ ਮਿਲੇ, ਸੂਦ ਭਾਵੇਂ ਨਾ ਮਿਲੇ, ਪਰ ਮੂਲ ਤਾਂ ਮਿਲ ਜਾਂਦੈ............ਲਾਂਬੂ ਵੀ ਤਾਂ ਬੈਂਕ ਹੀ ਲਾ ਸਕਦੈ...........ਕਾਕਾ ਕਰਤਾਰ...........ਬੁਖਾਰ

ਉਤਰ ਗਿਆ..........ਮੈਂ ਨੌਕਰੀ ਉਤੇ ਜਾਣੈ..........ਆਪਣੀ ਕਮਾਈ ਵਿਚ ਬੜਾ ਸੁਆਦ.............ਮੈਂ ਉਥੇ ਜਾ ਰਿਹਾ ..........ਬੁਢਿਆਂ ਦੀ ਰੋਟੀ ਦਾ ਪਰਬੰਧ..........।

(ਹਰਜੀਤ ਬਿਟ ਬਿਟ ਤਕੀ ਜਾਂਦੀ ਹੈ।)

ਮਾਇਆ–ਕੁੜੇ, ਦੁਧ ਲਿਆ ਰਤਾ ਗਰਮ ਕਰ ਕੇ।

ਹਰਜੀਤ–ਐਸ ਵੇਲੇ ਦੁਧ ਕਿਥੋਂ ?

ਮਾਇਆ–ਪ੍ਰੀਤੋ ! ਤੂੰ ਜਾ ਹਟੀਉਂ ਫੜ ਲਿਆ ਦੁਧ। (ਹਰਜੀਤ ਵਲ) ਕੁੜੇ ਬਰਾਂਡੀ ਹੈ, ਘੁਟ ਦੋ ਘੁਟ ?

(ਪ੍ਰੀਤੋ ਦੁਧ ਲੈਣ ਜਾਂਦੀ ਹੈ।)

ਹਰਜੀਤ–ਨਹੀਂ ।

(ਮਾਇਆ ਹਾਰਾ ਸਿੰਘ ਦਾ ਹਾਲ ਵੇਖ ਕੇ ਘਬਰਾ ਜਾਂਦੀ ਹੈ । ਮੂੰਹ ਵਿਚ ਪਾਣੀ ਪਾਉਂਦੀ ਹੈ। ਰਤਾ ਕੁ ਅੱਖਾਂ ਖੁਲ੍ਹਦੀਆਂ ਹਨ।)

ਮਾਇਆ–ਵੀਰ, ਤਕੜਾ ਹੋ।

ਹਾਰਾ ਸਿੰਘ–ਬੈਂਕ ਸਭ ਮਾੜੇ, ਮਾਸ ਦੇ ਵੀ, ਇਟਾਂ ਦੇ ਵੀ । ਦੋਵੇਂ ਫੇਲ੍ਹ ਹੋ ਸਕਦੇ ਨੇ । ਇਟਾਂ ਟੁਟ ਸਕਦੀਆਂ ਨੇ, ਮਾਸ ਮਰ ਸਕਦੇ ਨੇ !

(ਫੇਰ ਗਸ਼ ਪੈ ਜਾਂਦੀ ਹੈ।)

ਪ੍ਰੀਤੋ–(ਆਉਂਦੀ ਹੋਈ) ਭਾਈਆ ! ਭਾਈਆ !!

ਹਾਰਾ ਸਿੰਘ–ਮਾਸ ਛੇਤੀਂ ਮਰਦਾ ਏ..........ਛੇਤੀਂ ਗਲਦਾ..........ਫਿਟ ਜਾਂਦੈ........ਨਹੀਂ........ਹਾਂ, ਇੱਟਾਂ ਦੀ ਉਮਰ ਲੰਮੀ, ਪੱਥਰਾਂ ਦੀ ਉਮਰ ਲੰਮੀ..........ਭੈਣ, ਭੈਣ, ਪਾਰਵਤੀ, ਪਾਰਵਤੀ, ਮੈਂ ਇਨ੍ਹਾਂ ਮਾਸ ਦਿਆਂ ਬੈਂਕਾਂ ਵਿਚ ਖ਼ੂਨ ਜਮ੍ਹਾ ਕਰਾਇਆ ਸੀ, ਸੱਧਰਾਂ ਜਮ੍ਹਾ ਕਰਾਈਆਂ ਸਨ, ਪਿਆਰ ਜਮ੍ਹਾ

ਕਰਾਇਆ ਸੀ...........।

(ਪ੍ਰੀਤੋ ਦੁਧ ਲੈ ਕੇ ਆਉਂਦੀ ਹੈ।)

(ਮਾਇਆ ਹਾਰਾ ਸਿੰਘ ਦੇ ਮੂੰਹ ਵਿਚ ਦੁਧ ਪਾਉਂਦੀ ਹੈ ਪਰ ਨਿਕਲ ਜਾਂਦਾ ਹੈ।)

ਹਾਰਾ ਸਿੰਘ—ਭੈਣ ਪਿਆਰ ਨਹੀਂ ਮਰਦਾ...........।

ਪਾਰਵਤੀ—(ਦੁਹੱਥੜੀ ਮਾਰ ਕੇ) ਹਾਏ ਮੈਂ ਲੁਟੀ ਗਈ.............ਮੇਰੇ ਮੁੰਡਿਆਂ ਨੇ ਮੇਰਾ ਸੁਹਾਗ...........।

ਮਾਇਆ—ਮੇਰੇ ਭਤੀਜਿਆਂ ਨੇ ਮੇਰਾ ਵੀਰ...........।

ਹਾਰਾ ਸਿੰਘ—ਹਾਏ ਬੈਂਕਾਂ ਨੇ ਮੂਲ ਖਾ ਲਿਆ...........ਬੈਂਕ ਮਾਸ ਦੇ ਬੈਂਕ...........ਮੂਲ ਵੀ...........ਬੈਂਕ ਵੀ ਗੁੰਮ। ਮਨੁਖੀ ਮਾਸ ਤਾਂ ਅੱਜ ਟਕੇ ਸੇਰ...........।

(ਗਸ਼ ਪੈ ਜਾਂਦੀ ਹੈ ਤੇ ਧੌਣ ਸੁਟ ਦਿੰਦਾ ਹੈ। ਤਿੰਨੇ ਜਣੀਆਂ ਉਤੇ ਡਿਗ ਪੈਂਦੀਆਂ ਹਨ।)

(ਪਰਦਾ)